੧ ਓ ਸਤਿਗੁਰਪ੍ਰਸਾਦਿ ॥

"ਗੁਰੁ-ਮੂਰਤਿ ਗੁਰੁ-ਸਬਦ ਹੈ..."੧੧॥ (ਵਾਰ ੨੪)

(ਭਾਈ ਗੁਰਦਾਸ)

# ਸ੍ਰੀਗੁਰੂ ਗੋਬਿੰਦ ਸਿੰਘ ਜੀ

ਦੀ

# ਸ਼ਬਦ-ਮੂਰਤਿ

(ਦਸਵੇਂ ਪਾਤਿਸ਼ਾਹ ਕੇ ਗ੍ਰੰਥ)

ਦਾ

# ਇਤਿਹਾਸ

ਲੇਖਕ—ਰਣਧੀਰ ਸਿੰਘ, ਰੀ: ਸਕਾਲਰ
(ਸ਼੍ਰੋਮਣੀ ਗੁ: ਪ੍ਰ: ਕਮੇਟੀ)

ਪ੍ਰਕਾਸ਼ਕ
ਸਿੱਖ ਹਿਸਟਰੀ ਸੋਸਾਇਟੀ
ਅੰਮ੍ਰਿਤਸਰ

ਸੰਮਤ ੪੮੭ ਗੁਰੂ=੨੦੧੨ ਬਿ:

[ਭੇਟਾ ੧।)

## ਸੁੱਧੀ ਪੱਤ੍ਰ

| ਪੰਨਾ | ਸਤ੍ਰ | ਅਸੁੱਧ | ਸੁੱਧ |
|---|---|---|---|
| ੧੨ | (ਪੈਰ-ਟਿੱਪਣੀ) ੧ | ੧੯੨੬ਬਿ:ਲਿਖੇ | ੧੯੨੬ਬਿ: ਵਿਚ ਲਿਖੇ |
| ੩੨ | ੧੬ | ਹੋਇਆ ॥ ਪ੬੨ | ਹੋਇਆ ਕੋਈ ॥ ਪ੬੨ |
| ੩੩ | ੮ | ਇਸ ਕਿਸਮ ਦੀ | (੪) ਇਸ ਕਿਸਮ ਦੀ |
| ੫੨ | ੧੯ | ੧੭੪੨ | ੧੭੪੦ |
| ੫੫ | (ਪੈਰ-ਟਿੱਪਣੀ) ੧ | ਮਿਸਾਲ' | ਮਿਸਲ' |
| ੫੭ | ੧੬ | ਅਮੇਰਸ਼ | ਅਮਰੇਸ਼ |
| ੫੯ | ੭ | ਸੁਭਗ | ਸੁਭਗ॰ |
| ੬੬ | ੯ | ੧੯੪੭ | ੧੬੪੭ |
| ੭੩ | ੨੪ | ਕਿਜੇ | ਕਿਯੋ |
| ੭੪ | ੨ | ਤਥੀ | ਤਥ |
| ੯੩ | ੧ | ਟਿੱਕੇ | ਇੱਕੇ |
| ੯੩ | ੨੩ | ਮਰਾਂ | ਮਹਾਂ |
| ੯੩ | ੨੫ | ਮਹਾਂਕਾਲ | ਮਹਾਕਾਲ (ਵਾਹਗੁਰੂ) |
| ੯੫ | ੧੨ | ਥੀਨ | ਬੀਨ |



## ਮੁੱਢਲੀ ਬੇਨਤੀ

ਕੋਈ ਸਮਾਂ ਸੀ, ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ 'ਗ੍ਰੰਥ ਸਾਹਿਬ' ਨੂੰ ਬੜੇ ਅਦਬ-ਸਤਿਕਾਰ ਨਾਲ ਤਕਰੀਬਨ ਹਰ ਇੱਕ ਸਿੱਖ-ਮੰਦਿਰ ਵਿਚ ਪ੍ਰਕਾਸ਼ਤ ਕਰ ਕੇ, ਪੜ੍ਹਿਆ ਤੇ ਵਿਚਾਰਿਆ ਜਾਂਦਾ ਸੀ। ਗਿਆਨੀ, ਪ੍ਰਚਾਰਕ ਤੇ ਕਥਾ-ਵਾਚਕ ਬਣਨ ਲਈ ਇਸ 'ਗ੍ਰੰਥ' ਦਾ ਪਾਠੀ ਹੋਣਾ ਭੀ ਨਿਹਾਇਤ ਜ਼ਰੂਰੀ ਸੀ। ਐਪਰ ਚਾਲੀ-ਪੈਂਤਾਲੀਹ ਸਾਲ ਤੋਂ ਇਸ ਮਹਾਨ ਗ੍ਰੰਥ ਨੂੰ ਇਤਨਾਂ ਨਜ਼ਰ ਅੰਦਾਜ਼ ਕਰ ਦਿੱਤਾ ਗਿਆ ਹੈ, ਕਿ ਪਾਠ-ਵਿਚਾਰ ਤਾਂ ਕਿਧਰੇ ਰਿਹਾ, ਦਰਸ਼ਨ ਭੀ ਦੁਰਲੱਭ ਹੁੰਦੇ ਜਾ ਰਹੇ ਹਨ।

ਦਸਮ ਪਾਤਿਸ਼ਾਹ ਦੀ ਬਾਣੀ, ਚਾਰੇ ਪਦਾਰਥਾਂ—ਧਰਮ, ਅਰਥ, ਕਾਮ, ਮੋਖ—ਸੰਬੰਧੀ, ਕਾਫ਼ੀ ਵਾਕਫ਼ੀਅਤ ਦੀ ਖਾਣੀ ਅਤੇ ਜਗਤ ਦੇ ਪਰਮ ਪ੍ਰਾਚੀਨ ਇਤਿਹਾਸ ਦਾ ਭਰਪੂਰ-ਭੰਡਾਰ ਹੈ। ਇਸ ਦੇ ਪੜ੍ਹਨ ਨਾਲ, 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ, ਅਨੇਕਾਂ ਇਤਿਹਾਸਕ ਘਟਨਾ ਵੱਲਿ ਕੀਤੇ ਇਸ਼ਾਰਿਆਂ ਦੀ, ਪੂਰੀ ਪੂਰੀ ਸੋਝੀ ਪੈਂਦੀ ਹੈ। ਲੰਮੀ ਗੁਲਾਮੀ ਦੇ ਕਾਰਨ, ਮੱਚ-ਮਰੀਆਂ ਕੌਮਾਂ ਵਿਚ, ਨਵੇਂ ਸਿਰੇ ਪਉਰਖ ਤੇ ਅਣਖ ਜਗਾਉਣ ਦਾ ਅਦੁੱਤੀ ਵਸੀਲਾ ਖਿਆਲ ਕਰ ਕੇ ਹੀ, ਸ੍ਰੀ ਦਸਮੇਸ਼ ਜੀ ਨੇ ਇਸ ਗ੍ਰੰਥ ਵਿਚ,' ਬਾਬਾਣੀਆਂ ਕਹਾਣੀਆਂ' ਲਿਖੀਆਂ ਹਨ। ਜੋ ਪੁੱਤ੍ਰਾਂ ਨੂੰ ਸਪੁੱਤ੍ਰ ਬਣਾਉਣ ਲਈ ਸਮ੍ਰੱਥ ਹੁੰਦੀਆਂ ਹਨ। ਲੇਕਿਨ ਇਸ ਗ੍ਰੰਥ ਦੀ ਰਚਨਾ, ਪੁਰਾਣੀ ਦੇਸ਼-ਭਾਖਾ ਤੇ ਫਾਰਸੀ ਆਦਿਕ ਬੋਲੀਆਂ ਦੇ ਰਲੇ-ਮਿਲੇ ਸ਼ਬਦਾਂ ਵਿੱਚ ਹੈ; ਨਾਲੇ ਪੁਰਾਣੇ ਰਿਵਾਜ ਅਨੁਸਾਰ ਅਛੇਦ (ਮਿਲੇ-ਜੁੜੇ ਅੱਖਰਾਂ ਵਿਚ) ਲਿਖੀ ਤੇ ਛਪੀ ਹੈ; ਇਸ ਲਈ ਸਾਧਾਰਨ ਬੰਦਿਆਂ ਪਾਸੋਂ ਛੇਤੀ ਪੜ੍ਹੀ ਤੇ ਸਮਝੀ ਨਹੀਂ ਜਾ ਸਕਦੀ। ਇਸੇ ਕਾਰਨ ਇਸ ਗ੍ਰੰਥ ਦੇ ਦਰਸ਼ਨ-ਪਾਠ ਦਾ ਰਿਵਾਜ ਸਿੱਖਾਂ ਵਿਚੋਂ ਘਟ ਰਿਹਾ ਹੈ।

ਇਸ ਘਾਟੇ ਨੂੰ ਸਭ ਤੋਂ ਪਹਿਲੋਂ, 'ਸ੍ਰੀ ਦਰਬਾਰ ਸਾਹਿਬ ਕਮੇਟੀ, ਅੰਮ੍ਰਿਤਸਰ' ਨੇ ਮਹਿਸੂਸ ਕੀਤਾ; ਅਤੇ ਇਸ ਦਾ ਇਲਾਜ ਇਹ ਸੋਚਿਆ, ਕਿ 'ਦਸਮ ਗ੍ਰੰਥ' ਦੇ ਸ਼ਬਦਾਰਥ (ਪ੍ਰਯਾਯ) ਤਿਆਰ ਕਰਵਾਏ ਜਾਣ। ਕਮੇਟੀ ਨੇ ਵਿੱਦਵਾਨਾਂ ਦਾ ਉੱਦਮ ਟੂੰਬਣ ਵਾਸਤੇ

੧–ਵਾਰ ਅੰਮ੍ਰਿਤਸਰ ਕੀ (ਪੰਜਾਬੀ)–ਭੇਟਾ ॥)

ਖਾਲਸਾ ਜੀ ਦਾ ਸਭ ਤੋਂ ਪਹਿਲਾ ਜੁੱਧ, ਮੁਗਲ-ਸ਼ਾਹੀ ਨਾਲ 'ਗੁਰੂ-ਚੱਕ' ਵਿਖੇ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰਭ-ਲੋਕ ਸਿਧਾਰਨ ਤੋਂ ਇਕ ਸਾਲ ਬੱਾਦ ਹੋਇਆ । ਮੌਕੇ ਦੇ ਲਿਖਾਰੀ ਕਵਿ ਚਰਸ਼ਨ (ਸਿੰਘ) ਨੇ ਉਸ ਦਾ ਹਾਲ ਇਸ ਵਾਰ ਵਿਚ ਵਰਣਨ ਕੀਤਾ ਹੈ ।

੪–ਪ੍ਰੇਮ ਸੁਮਾਰਗ ਗ੍ਰੰਥ (ਗੁਰਮੁਖੀ)–ਭੇਟਾ ੨)

ਇਹ 'ਸਿੱਖ-ਰਹਿਤ-ਮਰਯਾਦਾ' ਸੰਬੰਧੀ ਲੱਭੇ ਪੁਸਤਕਾਂ 'ਚੋਂ ਸਭ ਤੋਂ ਪੁਰਾਤਨ ਗ੍ਰੰਥ ਹੈ। ਜਿਸ ਦੀਆਂ ਹਦਾਇਤਾਂ ਪੁਰ ਅਮਲ ਕਰਨ ਵਾਸਤੇ ਬਾਬਾ ਰਾਮ ਸਿੰਘ ਜੀ ਨਾਮਧਾਰੀਆਂ ਦੇ ਮੁਖੀ ਆਗੂ ਨੇ ਆਪਣੇ ਸ਼ਰਧਾਲੂਆਂ ਨੂੰ ਤਾਕੀਦ ਕੀਤੀ ਹੈ। ਇਸ ਦਾ ਰਚਨ-ਕਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਥੋੜਾ ਹੀ ਚਿਰ ਬੱਾਦ ਸਹੀ ਹੁੰਦਾ ਹੈ। ਬੋਲੀ ਤੇ ਵਰਨਣ-ਢੰਗ ਭਾਈ ਮਨੀ ਸਿੰਘ 'ਸ਼ਹੀਦ' ਨਾਲ ਮਿਲਦੇ ਹਨ। ਖਾਲਸਈ ਜੀਵਨ ਦੇ ਹਰ ਪਹਿਲੂ ਉੱਤੇ ਸੁਯੋਗ ਲਿਖਾਰੀ ਨੇ ਬੜਾ ਸੋਹਣਾ ਚਾਨਣ ਪਾਇਆ ਹੈ। ਤੇ ਜੀਵਨ ਨਿਰਬਾਹ ਦੇ ਤੌਰ-ਤਰੀਕੇ ਦੱਸੇ ਹਨ । ਰਾਜ-ਭਾਗ ਵਾਲਾ ਹਿੱਸਾ ਖਾਸ ਤੌਰ ਪੁਰ ਪੜ੍ਹਨ ਯੋਗ ਹੈ । ਜੰਮਣ ਤੋਂ ਮਰਣ ਪ੍ਰਯੰਤ ਸਾਰੇ ਸੰਸਕਾਰ ਇਸ ਵਿੱਚ ਪੂਰਣ ਹਨ ।

ਇਸ ਗ੍ਰੰਥ ਬਾਰੇ, ਸ੍ਰੀਯੁਤ ਮਾਸਟਰ ਤਾਰਾ ਸਿੰਘ ਜੀ ਦੇ ਅਪਣੇ ਮਾਸਕ ਪੱਤ੍ਰ 'ਸੰਤ ਸਿਪਾਹੀ' ਦੀ ਕੀਮਤੀ ਰਾਇ ਇਹ ਹੈ:–

ਇਕ ਬੜੇ ਪੁਰਾਤਨ ਗ੍ਰੰਥ 'ਪ੍ਰੇਮ ਸੁਮਾਰਗ' ਦਾ ਉਤਾਰਾ...... 'ਸਿੱਖ ਹਿਸਟਰੀ ਸੋਸਾਇਟੀ' ਨੇ ਛਾਪ ਦਿੱਤਾ ਹੈ । ਪੁਰਾਤਨ ਖਰੜਿਆਂ ਦਾ ਤਾਂ ਦਰਸ਼ਨ ਕਰ ਸਕਣਾ ਹੀ ਮੁਸ਼ਕਿਲ ਹੈ; ਪਰ 'ਸਿੱਖ ਹਿਸਟਰੀ ਸੋਸਾਇਟੀ' ਪੁਰਾਣੇ ਤੇ ਜ਼ਰੂਰੀ ਖਰੜਿਆਂ ਨੂੰ ਛਾਪ ਕੇ, ਗੁਰਮਤਿ ਤੇ ਇਤਿਹਾਸ ਦੇ ਖੋਜੀਆਂ ਨੂੰ ਇਹ ਮੌਕਾ ਬਹਮ ਪਹੁੰਚਾ ਰਹੀ ਹੈ; ਕਿ ਉਹ ਪੁਰਾਤਨ ਤੇ ਦੁਰਲੱਭ ਪੁਸਤਕਾਂ ਨੂੰ ਸੁਖਾਲੇ ਤੇ ਥੋੜੇ ਮੁੱਲ ਵਿਚ, ਆਪਣੀ ਸਰੁਾਂਦੀ ਰੱਖ ਸਕਣ ॥

'ਪ੍ਰੇਮ ਸੁਮਾਰਗ' ਦੇ ਅਰੰਭ ਵਿਚ ਸੁਘੜ ਸੰਪਾਦਿਕ ਨੇ 'ਪਹਿਲਾਂ ਪੜ੍ਹਨ ਯੋਗ' ਸਿਰਲੇਖ ਹੇਠਾਂ ਜੋ ਭੂਮਕਾ ਲਿਖੀ ਹੈ;



ਉਸ ਵਿੱਚ ਸਿੱਖ ਰਹਿਤ-ਮਰਯਾਦਾ ਸੰਬੰਧੀ ਕੋਈ ਵੀਹਕੁ ਪੁਸਤਕਾਂ ਪੜ੍ਹਕੇ, ਉਨ੍ਹਾਂ ਵਿੱਚੋਂ ਹਵਾਲੇ ਦੇ ਕੇ, ਵਿੱਦਵਤਾ ਭਰੀ ਬਹਿਸ ਕੀਤੀ ਹੈ । ਇਨ੍ਹਾਂ ਵਿਚੋਂ ਪੰਦਰਾਂ ਪੁਸਤਕਾਂ ਤਾਂ ਹੱਥ-ਲਿਖਤ ਦੁਰਲੱਭ ਖਰੜੇ ਹਨ ।

* * * * *

ਸੰਪਾਦਿਕ ਜੀ ਨੇ ਕਈ ਗਵਾਹੀਆਂ ਦੇ ਕੇ ਸਿੱਧ ਕੀਤਾ ਹੈ, ਕਿ 'ਪ੍ਰੇਮ ਸੁਮਾਰਗ ਗ੍ਰੰਥ' ਦਾ ਰਚਨ-ਕਾਲ ਬਹੁਤ ਪੁਰਾਤਨ ਹੈ ।

* * * * *

'ਪ੍ਰੇਮ ਸੁਮਾਰਗ ਗ੍ਰੰਥ' ਵਿਚ ਸੰਸਾਰ ਦੇ ਜ਼ਰੂਰੀ ਮਾਮਲਿਆਂ ਸੰਬੰਧੀ ਭਾਰੀ ਵਾਕਫੀ ਭਰੀ ਪਈ ਹੈ । ਇਸ ਵਿੱਚ ਜਨਮ ਤੋਂ ਮਰਨ ਪ੍ਰਯੰਤ ਇਨਸਾਨੀ ਜ਼ਿੰਦਗੀ ਦੀਆਂ ਲੋੜਾਂ, ਬਿਵਹਾਰਾਂ ਤੇ ਮਸਲਿਆਂ ਸੰਬੰਧੀ ਸਿੱਖ ਲਈ ਜੀਵਨ ਵਿੱਚ ਵਿਚਰਨ ਦੇ ਨਿਯਮ ਅਤੇ ਰਹੁ-ਰੀਤ ਦੱਸੀ ਗਈ ਹੈ। ਵਰਤਮਾਨ ਰਹੁ-ਰੀਤਿ ਤੋਂ ਇਹ ਕਾਫੀ ਵਿਲੱਖਣ–ਤੇ ਕਿਧਰੇ ੨ ਵਿਰੋਧੀ ਭੀ–ਹੈ। ਇਸੇ ਕਰਕੇ, ਇਤਿਹਾਸਕ ਦ੍ਰਿਸਟੀ ਤੋਂ ਦਿਲਚਸਪੀ ਰਖਦੀ ਹੈ।...

* * * * *

ਸੁਯੋਗ ਸੰਪਾਦਿਕ ਨੇ ਪੁਸਤਕ ਦੀ ਲੰਮੀ ਤੇ ਖੋਜ ਭਰੀ ਭੂਮਕਾ ਲਿਖਣ ਤੋਂ ਛੁੱਟ 'ਪ੍ਰੇਮ ਸੁਮਾਰਗ' ਦੀ ਇਬਾਰਤ ਨੂੰ ਪਦ-ਛੇਦ ਕਰਕੇ, ਬਿਸ੍ਰਾਮ ਚਿੰਨ੍ਹ ਭੀ ਲਾਏ ਹਨ । ਅਤੇ ਔਖੇ ਸ਼ਬਦਾਂ ਤੇ ਵਾਕਾਂ ਦੇ ਅਰਥ ਵੀ ਫੁਟਨੋਟਾਂ ਵਿੱਚ ਲਿਖ ਦਿੱਤੇ ਹਨ। ਅਤੇ ਇਉਂ ਪਾਠ ਨੂੰ ਸੁਖਾਲ੍ਹਾ ਬਣਾ ਦਿੱਤਾ ਹੈ। ਕਿਤਾਬ ਦਾ ਕਾਗਜ਼ ਡਮੱਈ ਤੇ ਛਾਪਾ ਸੁੰਦਰ ਹੈ ॥

(ਫਰਵਰੀ ੧੯੫੫–ਪੰਨਾ ੪੮–੯)

੫–ਅਮਰਨਾਮਾ (ਫਾਰਸੀ-ਪੰਜਾਬੀ)–ਭੇਟਾ ॥)

ਇਹ ਪੁਰਾਤਨ ਲਿਖਤ ਫਾਰਸੀ ਨਜ਼ਮ ਵਿੱਚ ਹੈ। ਗੁਰਮੁਖੀ ਅੱਖਰਾਂ ਵਿੱਚ ਤਬਦੀਲ ਕਰਕੇ ਤੇ ਪੰਜਾਬੀ ਵਿਚ ਉਲਥਾਕੇ ਛਾਪੀ ਗਈ ਹੈ। ਪ੍ਰਾਪਤਿ ਖਰੜਾ ਗੁਰਮੁਖੀ ਅੱਖਰਾਂ ਵਿਚ ਸੀ; ਉਸ ਨੂੰ ਭੀ ਫ਼ਾਰਸੀ ਅੱਖਰਾਂ ਵਿੱਚ ਸ਼ੁੱਧ ਕਰਕੇ ਨਾਲ ਸ਼ਾਮਿਲ ਕੀਤਾ ਹੈ। ਲਿਖਾਰੀ ਨੇ ਕੁਝ ਕੁ ਪੁਰਾਣੀਆਂ ਇਤਿਹਾਸਕ ਸਾਖੀਆਂ ਤੇ

ਸਿੱਖੀ ਰਹੁ-ਰੀਤਾਂ ਪੁਰ ਚਾਨਣਾ ਪਾਇਆ ਹੈ।

੬–ਮੁਖ਼ਤਿਸਰ ਨਾਨਕ ਸ਼ਾਹੀ ਜੰਤ੍ਰੀ (ਉਰਦੂ)–ਭੇਟਾ ੧ =)
ਸੰ: ੧੫੨੬ ਤੋਂ ਲੈਕੇ ੨੦੦੬ ਬਿ: ਤੱਕ ਹਰ ਸਾਲ ਦੀ ਵੈਸਾਖੀ ਵਿੱਚ ਪੈਂਦੀ ਅੰਗ੍ਰੇਜ਼ੀ, ਹਿਜਰੀ, ਫਸਲੀ ਅਤੇ ਅਲਾਹੀ ਮਹੀਨਿਆਂ ਦੀ ਤਾਰੀਖ, ਥਿਤਿ ਤੇ ਵਾਰ, ਇਸ ਜੰਤ੍ਰੀ ਤੋਂ ਜਾਣੇ ਜਾਂਦੇ ਹਨ।

੭–ਤਾਰੀਖਿ ਅੰਮ੍ਰਿਤਸਰ ਕੇ ਚੰਦ ਮਾਖਜ਼ (ਭਾਖਾ, ਉਰਦੂ ਤੇ ਫਾਰਸੀ)–ਭੇਟਾ ੧॥)
ਇਸ ਪੁਸਤਕ ਵਿਚ ਅੰਮ੍ਰਿਤਸਰ ਨਗਰ ਸੰਬੰਧੀ ਇਤਿਹਾਸਕ ਲੇਖ, ਜੋ ਸੰਮਤ ੧੮੨੬ ਤੋਂ ੧੯੨੬ ਬਿਕ੍ਰਮੀ ਤੱਕ ਗੁਰਮੁਖੀ, ਉਰਦੂ ਤੇ ਫਾਰਸੀ ਵਿਚ ਲਿਖੇ ਹੋਏ, ਹੁਣ ਤਕ ਪ੍ਰਾਪਤਿ ਹੋਏ ਹਨ; ਅਣਛਪੇ ਪੁਸਤਕਾਂ 'ਚੋਂ ਲੈ ਕੇ ਉਰਦੂ ਅੱਖਰਾਂ ਵਿਚ ਛਾਪੇ ਗਏ ਹਨ। ਅਖੀਰ ਵਿਚ ਸ੍ਰੀ ਦਰਬਾਰ ਸਾਹਿਬ ਦਾ 'ਦਸਤੂਰੁਲ ਅੱਮਲ' ਭੀ ਸ਼ਾਮਿਲ ਕਰ ਦਿੱਤਾ ਗਿਆ ਹੈ।

੮–ਮਾਖ਼ਜ਼ਿ ਤ੍ਵਾਰੀਖ਼ਿ ਸਿੱਖਾਂ (ਫਾਰਸੀ)–ਭੇਟਾ ੧॥)
ਇਸ ਵਿਚ ਪੁਰਾਣੀਆਂ ਫਾਰਸੀ ਕਿਤਾਬਾਂ ਵਿਚੋਂ ਸਿਖਾਂ ਸੰਬੰਧੀ ਦਸਾਂ ਗੁਰਾਂ ਦੇ ਸਮੇਂ ਤਕ ਦਾ ਪ੍ਰਾਪਤਿ ਹੋਇਆ ਮਸਾਲਾ ਚੁਣ ਕੇ ਦਿਤਾ ਗਿਆ ਹੈ।

੯–ਔਰਾਕਿ ਪ੍ਰੀਸ਼ਾਨ–ਤ੍ਵਾਰੀਖ਼ਿ ਪੰਜਾਬ (ਫ਼ਾਰਸੀ)–ਭੇਟਾ ॥)
ਮਹਾਰਾਜਾ ਰਣਜੀਤ ਸਿੰਘ ਦੇ ਕੁਝ ਕੁ ਜੰਗਾਂ ਦਾ ਬ੍ਰਿਤਾਂਤ ਇਨ੍ਹਾਂ ਪੱਤ੍ਰਿਆਂ ਵਿਚ ਦਰਜ ਹੈ।

੧੦–ਸ਼ਾਹਨਾਮਾ-ਇ-ਰਣਜੀਤ ਸਿੰਘ (ਫਾਰਸੀ)–ਭੇਟਾ ੨)
ਮਹਾਰਾਜਾ ਗੁਲਾਬ ਸਿੰਘ ਦੇ ਸਮਕਾਲੀ ਕਵੀ ਅਹਿਮਦ ਯਾਰ 'ਮੌਲਵੀ' ਨੇ ਇਹ ਕਿਤਾਬ ਮਹਾਰਾਜੇ ਦੀ ਫਰਮਾਇਸ਼ ਪੁਰ ਲਿਖੀ ਹੈ। ਇਸ ਦੀ ਕੇਵਲ ਇਕਲੌਤੀ ਲਿਖਤੀ ਕਾਪੀ 'ਸੋਸਾਇਟੀ' ਨੂੰ ਪ੍ਰਾਪਤਿ ਹੋਈ ਸੀ, ਸੋ ਛਾਪ ਦਿੱਤੀ ਗਈ ਹੈ।

੧੧–ਦੀ ਪੰਜਾਬ ਇਨ ੧੮੩੯–੪੦ (The Pudjab in 1839-40)–ਭੇਟਾ ੧੦)
ਇਹ ਬੜੀ ਅਹਮ ਤਵਾਰੀਖੀ ਪੁਸਤਕ ਹੈ। ਇਸ ਵਿਚ ਮਹਾਰਾਜਾ ਰਣਜੀਤ ਸਿੰਘ ਸ਼ੇਰਿ ਪੰਜਾਬ ਦੇ ਆਖਰੀ ਅੱਹਦ ਤੇ ਮਗਰੋਂ ਦੇ ਸਮਾਚਾਰ ਦਰਜ ਹਨ। ਅਸਲ ਰੋਜ਼ਨਾਮਚਾ ਫਾਰਸੀ ਵਿਚ ੬ ਅਪ੍ਰੈਲ ੧੮੩੮ ਤੋਂ ੨ ਦਿਸੰਬਰ ੧੮੪੧ ਤੱਕ ਸੀ। ਜਿਸ ਨੂੰ ਉਨ੍ਹੀ ਦਿਨੀਂ ਹੀ ਅੰਗ੍ਰੇਜ਼ ਅਫਸਰਾਂ ਦੇ ਲਾਭ ਹਿਤ ਅੰਗ੍ਰੇਜ਼ੀ ਵਿੱਚ ਉਲਥਾਇਆ ਗਿਆ ਸੀ। ਅਰੁ ਹੁਣ ਭਾਰਤ ਦੇ ਕੌਮੀ ਮੁਨਸ਼ੀ ਖਾਨੇ (National Archives of India-New Dolhi) ਨਵੀਂ ਦਿੱਲੀ ਵਿਚ ਸਾਂਭਿਆ ਹੋਇਆ ਹੈ। ਭਾਰਤ ਸਰਕਾਰ ਤੋਂ ਆਗਿਆ ਲੈ ਕੇ, ਚੋਣਵੀਆਂ ਜ਼ਰੂਰੀ ਖਬਰਾਂ ਇਸ ਕਿਤਾਬ ਵਿਚ ਛਾਪੀਆਂ ਗਈਆਂ ਹਨ।



੧੨–ਅਫ਼ਗਾਨਿਸਤਾਨ ਵਿਚ ਇਕ ਮਹੀਨਾ } ਪੰਨੇ ੧੩੨, ਭੇਟਾ ੧॥)
ਅਫ਼ਗਾਨਿਸਤਾਨ ਵਿਚਲੇ ਗੁਰਦੁਆਰਿਆਂ ਤੇ ਸਿਖਾਂ ਦੇ ਹਾਲ।

੧੩–'ਦਸਵੇਂ ਪਾਤਸ਼ਾਹ ਦਾ ਗ੍ਰੰਥ'–ਇਸ ਮਹਾਨ ਗ੍ਰੰਥ ਬਾਰੇ ਖੋਜ-ਭਰਪੂਰ ਲੇਖ ਹੈ। ਜਿਸ ਵਿਚ 'ਗ੍ਰੰਥ ਸਾਹਿਬ' ਦਾ ਇਤਿਹਾਸ ਦੱਸ ਕੇ, ਰਚਣਹਾਰ ਨਾਲ ਜਾਣ ਪਛਾਣ ਕਰਾਈ ਗਈ ਹੈ। ਪੰਨੇ ੧੦੨ ਭੇਟਾ ੧)

## ਛਪ ਰਹੇ ਪੁਸਤਕ

੧–ਉਦਾਸੀ ਸਿੱਖਾਂ ਦੀ ਵਿਥਿਆ (ਪੰਜਾਬੀ)–
ਉਦਾਸੀ ਸੰਪ੍ਰਦਾਇ ਦਾ ਜਨਮ ਤੋਂ ਲੈ ਕੇ ਹੁਣ ਤਕ ਦਾ ਇਤਿਹਾਸ, ਬੜੀ ਖੋਜ-ਪੜਤਾਲ ਤੋਂ ਬੱਾਦ ਲਿਖਿਆ ਗਿਆ ਹੈ। ਜੋ ੫੧੨ ਸਫ਼ੇ ਤੱਕ ਛਪ ਚੁੱਕਾ ਹੈ। ਬਾਕੀ ਛੇਤੀ ਤਿਆਰ ਕਰਕੇ ਪੂਰਨ ਕਰਨ ਦਾ ਜਤਨ ਜਾਰੀ ਹੈ।

੨–ਵਾਰ ਭੇੜੇ ਕੀ–ਪਾਤਿਸ਼ਾਹੀ ੧੦–
੩–ਸ਼ਹੀਦੀ ਭਾਈ ਗਾਜਾ ਸਿੰਘ–
੪–ਸ੍ਰੀ ਦਸਮੇਸ਼ ਜੀ ਦੇ ਪ੍ਰਤੱਖ ਦਰਸ਼ਨ–
੫–ਇਕ ਇਤਿਹਾਸਕ ਘਟਨਾਵਲੀ–
੬–ਵਾਰ ਪਾਤਿਸ਼ਾਹੀ ਦਸਵੀਂ ਕੀ–

} ਆਦਿ ਇਤਿਹਾਸਕ ਪ੍ਰਸੰਗ, ਪ੍ਰਾਚੀਨ ਲਿਖਾਰੀਆਂ ਦੇ ਲਿਖੇ ਹੋਏ, ਇਕੱਠੇ ਇਕ ਪੁਸਤਕ ਵਿਚ

ਛਪ ਰਹੇ ਹਨ । ਅਰੁ ਛੇਤੀ ਹੀ ਪੂਰਣਤਾ ਪ੍ਰਾਪਤਿ ਕਰਕੇ, ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹੋ ਜਾਣਗੇ ।

ਇਨ੍ਹਾਂ ਤੋਂ ਬਿਨਾਂ 'ਸਿਖ ਹਿਸਟਰੀ ਸੋਸਾਇਟੀ' ਦੇ ਤ੍ਰਿਮਾਹੀ ਰਸਾਲੇ–'ਇਤਿਹਾਸਕ ਪੱਤ੍ਰ' ਦੇ ਪਿਛਲੇ ਤਿੰਨ ਸਾਲਾਂ ਦੇ ਕੁਝ ਕੁ ਸੈੱਟ ਭੀ ਸਾਡੇ ਪਾਸ ਮੌਜੂਦ ਹਨ। ਜਿਨ੍ਹਾਂ ਵਿੱਚੋਂ 'ਸੋਸਾਇਟੀ' ਦੇ ਜਨਮ ਤੋਂ ਲੈ ਕੇ ਹੁਣ ਤਕ ਦੀ ਕਾਰਗੁਜ਼ਾਰੀ ਦਾ ਪਤਾ ਲਗਦਾ ਹੈ। ਬਹੁਤ ਸਾਰਾ ਇਤਿਹਾਸਕ ਮਸਾਲਾ, ਜੋ ਹਾਲਾਂ ਤੱਕ ਪੁਸਤਕ ਰੂਪ ਵਿਚ ਪਾਠਕਾਂ ਤੱਕ ਨਹੀਂ ਪਹੁੰਚ ਸਕਿਆ, ਇਨ੍ਹਾਂ ਪਰਚਿਆਂ ਵਿਚ ਮੌਜੂਦ ਹੈ। ਇਕ ਸਾਲ ਦੇ ਸੈੱਟ (ਚਾਰ ਪਰਚਿਆਂ) ਦੀ ਕੀਮਤ ੫) ਰੱਖੀ ਗਈ ਹੈ।

ਸਕੱਤਰ–
'ਸਿੱਖ ਹਿਸਟਰੀ ਸੋਸਾਇਟੀ'

## ਸਿੱਖ ਰੈਫਰੈਂਸ ਲਾਇਬ੍ਰੇਰੀ

ਇਤਿਹਾਸਕ ਖੋਜ-ਪੜਤਾਲ ਦਾ ਸਾਰਾ ਨਿਰਭਰ, ਪ੍ਰਾਚੀਨ ਲਿਖਤਾਂ, ਹੁਕਮਨਾਮੇ ਰੋਜ਼ਨਾਮਚੇ, ਸਾਖੀ ਪੋਥੀਆਂ ਤੇ ਹੋਰ ਇਸੇ ਤਰ੍ਹਾਂ ਦੇ ਮਸਾਲੇ ਉੱਤੇ ਹੈ। ਇਹ ਮਸਾਲਾ ਬੀ ਜੇ ਕਿਸੇ ਇੱਕ ਥਾਂ ਇਕੱਠਾ ਪਿਆ ਹੋਵੇ, ਤਦ ਹੀ ਖੋਜ-ਪੜਤਾਲ ਦਾ ਕੰਮ ਆਰੰਭ ਹੋ ਸਕਦਾ ਹੈ। 'ਸ਼੍ਰੋਮਣੀ ਗੁ: ਪ੍ਰ: ਕਮੇਟੀ' ਨੇ ਭਾਵੇਂ 'ਗੁਰਦੁਆਰਾ ਸੁਧਾਰ ਲਹਿਰ' ਦੇ ਜਨਮ ਤੋਂ ਹੀ ਸਿੱਖ ਧਰਮਸਾਲਾਂ ਤੇ ਗੁਰਦੁਆਰਿਆਂ ਦੇ ਇਤਿਹਾਸ ਲਿਖਣ ਦੀ ਲੋੜ ਪ੍ਰਤੀਤਿ ਕੀਤੀ ਸੀ,ਲੇਕਿਨ ਸਿੱਖ-ਇਤਿਹਾਸ–ਖੋਜ ਲਈ ਖਾਸ ਵਿਭਾਗ ਤੇ ਫੰਡ ਓਦੋਂ ਕਾਇਮ ਨਹੀਂ ਸੀ ਹੋ ਸਕਿਆ।

ਪ੍ਰੋਫੈਸਰ ਗੰਡਾ ਸਿੰਘ ਸਾਹਿਬ, 'ਹਿਸਟੋਰੀਅਨ' ਦੀ ਪ੍ਰੇਰਨਾ ਤੇ ਇਤਿਹਾਸ-ਪ੍ਰੇਮੀ ਸਿਖ ਲੀਡਰਾਂ ਦੇ ਉੱਦਮ-ਉਤਸ਼ਾਹ ਨਾਲ ਫਰਵਰੀ ੧੯੪੫ ਵਿਚ 'ਸਿਖ ਹਿਸਟਰੀ ਸੋਸਾਇਟੀ' ਕਾਇਮ ਹੋਈ । 'ਸੋਸਾਇਟੀ' ਵੱਲੋਂ ਸ਼੍ਰੋਮਣੀ ਕਮੇਟੀ ਨੂੰ ਇਕ 'ਕੇਂਦਰੀ ਲਾਇਬ੍ਰੇਰੀ' ਕਾਇਮ ਕਰਨ ਦੀ ਜ਼ਰੂਰਤ ਮਹਿਸੂਸ ਕਰਾਈ ਗਈ। ਜਿਸ ਪੁਰ 'ਸ਼੍ਰੋਮਣੀ ਕਮੇਟੀ' ਨੇ ਗੁਰਮਤਾ ਨੰ: ੪੭੫-੬ ਮਿਤੀ ੨੦–੪–੪੫ ਰਾਹੀਂ



ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੱਚਤ ਵਿਚੋਂ ੫੦ ਹਜ਼ਾਰ ਰੁਪਯਾ ਖਰਚ ਕਰਕੇ, ਲੋੜੀਂਦੀ ਲਾਇਬ੍ਰੇਰੀ ਕਾਇਮ ਕਰਨ ਦਾ ਫ਼ੈਸਲਾ ਕੀਤਾ। ਅਰੁ 'ਸਿੱਖ ਹਿਸਟਰੀ ਸੋਸਾਇਟੀ' ਦੀ 'ਕੰਮ ਕਰਨੀ ਕਮੇਟੀ', ਇਤਿਹਾਸ-ਖੋਜ ਸੰਬੰਧੀ ਅਪਣੀ ਸਲਾਹਕਾਰ ਨੀਯਤ ਕੀਤੀ। ਅਗਲੇ ਸਾਲ ੨੦੦੩ ਬਿੱ: ਵਿਚ ਗੁਰਮਤਾ ਨੰਬਰ ੮੨੨ ਮਿਤੀ ੨੭–੪–੪੬ (੧੫ ਵੈਸਾਖ) ਦੁਆਰਾ, ਇਸ ਲਾਇਬ੍ਰੇਰੀ ਦਾ ਪ੍ਰਬੰਧ 'ਸਿੱਖ ਹਿਸਟਰੀ ਸੋਸਾਇਟੀ' ਦੇ ਜ਼ਿੰਮੇ ਲਾ ਕੇ, ਇਤਿਹਾਸਕ ਖੋਜ-ਪੜਤਾਲ ਪੁਰ ਨੀਤੇ ਆਪਣੇ ਮੁਲਾਜ਼ਮ ਭੀ 'ਸੋਸਾਇਟੀ' ਦੀ ਨਿਗਰਾਨੀ ਤੇ ਹਦਾਯਤਾਂ ਹੇਠ ਕੰਮ ਕਰਨ ਲਈ ਦੇ ਦਿੱਤੇ।

ਇਨ੍ਹਾਂ ਫੈਸਲਿਆਂ ਤੋਂ ਬੱਾਦ ਤੁਰਤ ਹੀ 'ਸਿੱਖ ਰੈਫਰੈਂਸ ਲਾਇਬ੍ਰੇਰੀ' ਕਾਇਮ ਹੋ ਗਈ; ਤੇ 'ਸੁਸਾਇਟੀ' ਨੇ ਇਸ ਨੂੰ ਲੋੜੀਂਦੇ ਪੁਸਤਕਾਂ ਤੇ ਮਸਾਲੇ ਨਾਲ ਭਰਪੂਰ ਕਰਨ ਵਾਸਤੇ ਕਮਰ-ਕੱਸੇ ਕਰ ਲਏ। ਸਨ ੧੯੪੭ ਦੇ ਘੱਲੂਘਾਰੇ ਸਮੇਂ ਇਸ ਜ਼ਰੂਰੀ ਕਾਰਜ ਵਿਚ ਵਿਘਨ ਜ਼ਰੂਰ ਪਏ; ਪਰ ਸੋਸਾਇਟੀ ਨੇ ਲਗਦੇ-ਚਾਰੇ ਆਪਣਾ ਕੰਮ ਜਾਰੀ ਰੱਖਿਆ। ਜਿਸ ਦਾ ਸਿੱਟਾ,ਇਹ ਲਾਇਬ੍ਰੇਰੀ ਖੁਦ ਪ੍ਰਤੱਖ ਪ੍ਰਮਾਣ ਹੈ।

## ਲਾਇਬ੍ਰੇਰੀ ਖੁੱਲ੍ਹਣ ਦਾ ਸਮਾਂ

'ਸਿੱਖ ਰੈਫ੍ਰੈਂਸ ਲਾਇਬ੍ਰੇਰੀ' ਹਰ ਰੁੱਤਿ ਵਿੱਚ ਦਿਨੇ ਦਸ ਵਜੇ ਤੋਂ ੪ ਵਜੇ ਤੱਕ (ਛੇ ਘੰਟੇ) ਖੁੱਲ੍ਹੀ ਰਹਿੰਦੀ ਹੈ। ਲੇਕਿਨ ਹਰ ਐਤਵਾਰ ਤੇ 'ਸ਼੍ਰੋਮਣੀ ਗੁ: ਪ੍ਰ: ਕਮੇਟੀ' ਵਲੋਂ ਨੀਯਤ ਹੋਈਆਂ ਹੇਠ ਲਿਖੀਆਂ ਛੁੱਟੀਆਂ ਵਿੱਚ ਬੰਦ ਹੁੰਦੀ ਹੈ:–

| | |
|---|---|
| ੧. ਵੈਸਾਖੀ | ੨ ਦਿਨ |
| ੨. ਸ਼ਹੀਦੀ ਪੁਰਬ ਸ੍ਰੀ ਗੁਰੂ ਅਰਜੁਨ ਦੇਵ | ੨ ਦਿਨ |
| ੩. ਜਨਮੋਤਸ਼ਵ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ | ੧ ਦਿਨ |
| ੪. ਭਾਦ੍ਰੋਂ-ਮੱਸਿਆ | ੧ ਦਿਨ |
| ੫. ਪ੍ਰਥਮ-ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ | ੧ ਦਿਨ |
| ੬. ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਭਲੋਕ-ਗਮਨ | ੧ ਦਿਨ |
| ੭. ਤੀਜੇ ਪਾਤਿਸ਼ਾਹ ਦਾ ਜੋਤੀ ਜੋਤਿ ਸਮਾਵਣ | ੧ ਦਿਨ |

| | |
|---|---|
| ੮. ਸਤਿਗੁਰੂ ਨਾਨਕ ਰਾਇ ਦਾ ਜੋਤੀ ਜੋਤਿ ਸਮਾਵਣ | ੧ ਦਿਨ |
| ੯. ਇਜਲਾਸ ਖਾਲਸਾ ਦਰਬਾਰ (ਦਸਹਰਾ) | ੨ ਦਿਨ |
| ੧੦ ਜਨਮੋਤਸ਼ਵ ਸ੍ਰੀ ਗੁਰੂ ਰਾਮਦਾਸ ਜੀ | ੨ ਦਿਨ |
| ੧੧. ਦੀਪਮਾਲਾ | ੨ ਦਿਨ |
| ੧੨. ਪ੍ਰਕਾਸ਼ੋਤਸ਼ਵ ਸਤਿਗੁਰੂ ਨਾਨਕ ਰਾਇ | ੨ ਦਿਨ |
| ੧੩. ਸ਼ਹੀਦੀ ਪੁਰਬ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ | ੧ ਦਿਨ |
| ੧੪. ਸ਼ਹੀਦੀ ਦਿਨ-ਵੱਡੇ ਸਾਹਿਬਜ਼ਾਦੇ | ੧ ਦਿਨ |
| ੧੫. ,, ਛੋਟੇ ਸਾਹਿਬਜ਼ਾਦੇ | ੧ ਦਿਨ |
| ੧੬. ਜਨਮੋਤਸਵ-ਦਸਵੇਂ ਪਾਤਿਸ਼ਾਹ ਦਾ | ੨ ਦਿਨ |
| ੧੭. ਮਾਘੀ | ੧ ਦਿਨ |
| ੧੮. ਬਸੰਤ ਪੰਚਮੀ | ੧ ਦਿਨ |
| ੧੯. ਮੇਲਾ ਕੋਠਾ ਸਾਹਿਬ (ਵੱਲਾ) | ੧ ਦਿਨ |
| ੨੦. ਸ਼ਹੀਦੀ ਮੇਲਾ ਸ੍ਰੀ ਨਨਕਾਣਾ ਸਾਹਿਬ ਤੇ ਗੰਗਸਰ-ਜੈਤੋ | ੧ ਦਿਨ |
| ੨੧. ਹੋਲਾ-ਮਹੱਲਾ | ੪ ਦਿਨ |
| ੨੨. ਚੇਤ-ਚੌਦਸ਼ਿ | ੧ ਦਿਨ |
| ਜੋੜ | ੩੨ ਦਿਨ |

ਇਨ੍ਹਾਂ ਤੋਂ ਬਿਨਾਂ ਸਾਲ ਵਿੱਚ ਪੰਜ ਦਿਨ ਦੀਆਂ ਛੁੱਟੀਆਂ ਲੋੜ ਪੈਣ ਪੁਰ ਹੋਰ ਹੋ ਸਕਦੀਆਂ ਹਨ। ਐਤਵਾਰ ਦੀ ਪੱਕੀ ਛੁੱਟੀ ਤੋਂ ਇਲਾਵਾ ਹੋਰਨਾਂ ਛੁੱਟੀਆਂ ਬਾਰੇ ਨੋਟਸ, ਇੱਕ ਦਿਨ ਪਹਿਲੋਂ ਲਾਇਬ੍ਰੇਰੀ ਦੇ ਸਾਹਮਣੇ ਲਾ ਦਿੱਤਾ ਜਾਂਦਾ ਹੈ; ਤਾਂ ਜੋ ਬਾਹਰੋਂ ਆਵਣ ਵਾਲੇ ਸੱਜਨਾਂ ਨੂੰ ਵਿਅਰਥ ਖੇਚਲ ਨਾ ਹੋਵੇ।

(ਲਾਇਬ੍ਰੇਰੀਅਨ)

੧ ੴ ਵਾਹਿਗੁਰੂ ਜੀ ਕੀ ਫ਼ਤਹਿ ॥

# ਸ੍ਰੀ ਦਸਮੇਸ਼ ਜੀ ਦਾ ਖਾਸ ਦਸਤਖਤੀ ਪੰਨਾ

(੬੧੫/੨ ਪਤਿ)

-ੀ-ੀ-ੀ-ੀ -ੀ-ੀ-ੀ-ੀ -ੀ-ੀ-ੀ-ੀ -ੀ-ੀੀ-ੀ

ਸ੍ਰੀਅ੧ ਤੇਗ ਅ੧ ਅ੧ ਤੇਗ ਅ੧ ੧ਾਂਗ ਅ੧ ੧ਾਂਗ ਅ੧ ਤੇਗ ਅ੧ ੧ਾਗ ਅ੧ ਅ੧ ਅ੧ ੧ਾਂਗ ਅ੧ ਤੇਗ ਅ੧ ਤੇਗ
॥ਚ॥ ਅਬ ਬਰਣੋ ਕ੍ਰਿਸਨਾ ਅਵਤਾਰੂ॥ਜੈਸ ਭਾਂਤ ਬਪ ਧਰਿਯੋ ਮੁਰਾਰੂ॥ ਪਰਮ ਪਾਪ ਤੇ ਭੂਮ ਡਰਾਨੀ॥ਡਗਮ
ਗਾਤ ਬਿਧ ਤੀਰ ਸਿਧਾਨੀ॥੨੨੫੫॥ਚ॥ ਬ੍ਰਹਮਾ ਗਯੋ ਛੀਰਨਿਧ ਜਹਾ॥ਕਾਲਪੁਰਖ ਇਸਥਿਤ ਥੇ ਤਹਾ ॥ ਕਹੋ
ਬਿਸਨ ਕਹ ਨਿਕਟ ਬੁਲਾਈ॥ਕ੍ਰਿਸਨਵਤਾਰ ਧਰੋ ਤੁਮ ਜਾਈ॥੨੨੫੬॥ਦੋ॥ ਕਾਲਪੁਰਖ ਕੇ ਬਚਨ ਤੇ ਸੰਤਨ ਹੇਤ
ਸਹਾਇ॥ਮਥੁਰਾ ਮੰਡਲ ਕੇ ਬਿਖੈ ਜਨਮ ਧਰੋ ਹਰਰਾਇ॥੨੨੫੭॥ਚ॥ਜੇ ਜੋ ਕ੍ਰਿਸਨ ਚਰਿਤ੍ਰ ਦਿਖਾਏ ॥
ਦਸਮ ਬੀਚ ਸਭ ਭਾਖਿ ਸੁਨਾਏ॥ ਗਿਆਰਾ ਸਹਸ ਛਿਆਸੀ ਛੰਦਾ॥ ਕਹੇ ਦਸਮ ਪੁਰ ਬੈਠ ਅਨੰਦਾ ॥੨੨੫੮॥
੧੧੯੬) ਦਸਮ ਕਾ ਮਿਲਾ ਲੈਣਾ॥ ੩੪੪੪) ਅਫਜੂ
ਅਰੁ ਪੁਨ ਕਹਾ ਰਾਸ ਮੰਡਲਾ॥ ਜਿਹ ਬਿਧ ਹਰ ਗੋਪਿਨ ਤਨ ਖਿਲਾ॥ਤੀਨ ਸਪਤ ਅਰੁ ਚਾਲਿਸੁੰਕਹੇ॥ਜੇ ਸਭ ਰਾਸ ਮੰਡਲ
ਮਹਿ ਅਹੇ ॥ ੩੪੪੫॥ ੩੪੦) ਰਾਸ ਮੰਡਲ ਕਾ ॥ ੩੭੯੫) ਅਫਜੂ॥ ਬਹੁਰ ਗੋਪੰਗਨਾ ਬਿਰਹ ਉਚਾਰਾ ॥ ਜਿਹ ਬਿਧ
ਬਿਰਹ ਕਰਿਯੋ ਬ੍ਰਿਜ ਨਾਰਾ॥ ਏਕ ਸਹਸ ਚਉਤੀਸ ਛੰਦਾਏ॥ਸੋ ਅਫਜੂ ਕੇ ਬੀਚ ਗਨਾਏ ॥ ੩੭੯੬) ॥੧੩੪ ਗੋਪੀ ਬ੍ਰਿਹ
੧੩੪) ਗਪਗਬ੍ਰਿਹ॥੩੯੨੧॥ ਉਨਤਾਲੀ ਸੈ ਇਕੀਸ ਬਖਾਨੇ ॥ ਸੋ ਅਫਜੂ ਕੇ ਮਧਿ ਪ੍ਰਮਾਨੇ ॥ ਬਹੁਰ ਸੋ ਜੁਧ-
ਪ੍ਰਬੰਧ ਬਖਾਨਾ ॥ ਜਿਹ ਬਿਧ ਹਰ ਦਾਰੁਣ ਰਣ ਠਾਨਾ ॥੩੯੨੨) ॥ਚ॥ਆਠ ਸਹਸ ਪਚਹਤਰ ਪ੍ਰਧਾਨੇ॥
ਕਹਾ ਛੰਦ ਪ੍ਰਬੰਧ ਮਿਆਨੇ ॥ ਸੋ ਸਬ ਕਹੇ ਮਨੋਹਰ ਛੰਦਾ ॥ ਦੁਤੀਅ ਛੰਦ ਕੋ ਪਰਾ ਨ ਬੰਦਾ ॥ ੩੯੨੩) ਭੂਲ ਪਰੀ
ਲਖੀਅਹੁ ਜਹ ਭਾਈ !! ਤਹ ਤਹ ਲੀਜਹ ਅਛਰ ਬਨਾਈ ॥ ਹਉ ਕਬਿ ਨਾਹਿ ਕਬਿਨ ਕੇ ਦਾਸੂ ॥ ਸੇਵਕ ਜਾਨ
ਕਰੋ ਨ੍ਰਪਹਾਸੁ !! ੩੯੨੪)॥ ਅਠਤਾਲੀ ਸੈ ਕਹਾ ਬਨਾਈ ॥ ਦੋਹਾ ਛੰਦ ਚਉਪਈ ਆਈ ॥ ਸਵਾ ਲਛ ਛੰਦਾਗੇ ਹੋਈ ॥
ਜਾ ਮਹਿ ਏਕ ਘਾਟ ਨਹੀ ਕੋਈ ॥ ੩੯੨੫)॥ ੨੨੭ ਦੇਬਪਾਠ ॥੮੭੫॥ਜੁਧ ਪ੍ਰਬੰਧ ॥੧੧੯੬॥ਦਸਮ॥੩੪੦॥ਰਾਸਮੰਡਲ ਕਾ॥
॥੧੩੪॥ਗੋਪਬ੍ਰਿਹ॥੨੦੩੯॥ਅਬ ਕਾ॥ ॥੪੮੦੦) ਅਫਜੂ ਕਾ ਅਫਜੂ ॥ੀੀੀੀਸਮਾਲਾ ਵ॥ਵਾਰ॥ਚਰਿਤ੍ਰ ॥ਤਿਹੁ ਪੋਥੀਆ ਬਿਨਾ॥

॥ਚ॥ਅਬ ਬਾਈਸਵੋ ਗਨ ਅਵਤਾਰਾ॥ਜੈਸ ਰੂਪ ਕਹ ਧਰੋ ਮੁਰਾਰਾ ॥ ਨਰ ਅਵਤਾਰ ਭਯੋ ਅਰਜੁਨਾ॥ਜਿਹ ਜੀ
ਤੇ ਜਗ ਕੇ ਭਟ ਗਨਾ॥ ੪੮੦੧)॥ਚ॥ ਪ੍ਰਥਮੈ ਨਿਵਾਤਕਵਚ ਸਭ ਮਾਰੇ ॥ ਇੰਦ੍ਰ ਤਾਤ ਕੇ ਸਤ੍ਰ ਨਿਵਾਰੇ ॥ ਬਹੁਰ ਜੁ-
-ਧ ਰੁਦ੍ਰ ਤਨ ਕੀਆ ॥ਰੀਝੇ ਬ੍ਰਿਤਰਾਟ ਬਰ ਦੀਆ ॥੪੮੦੨)॥ਬਹੁਰ ਦੁਜੋਧਨ ਕਹ ਮੁਕਤਾਯੋ ॥ ਗੰਧ੍ਰਬ ਰਾਜ ਬਿਮੁਖ

(ਨੋਟ:-ਗੁਰੂ ਜੀ ਦੇ ਕਰ ਕਮਲਾਂ ਦੀ ਲਿਖਤ ਦੇ ਦਰਸ਼ਨ ਸਾਹਮਣੇ ਸਫੇ ਪੁਰ ਕਰੋ !)

੨੬–੯–੩੧ ਨੂੰ ਇਕ ਪ੍ਰੇਰਨਾ ਭਰਪੂਰ ਐਲਾਨ ਕੀਤਾ, ਜਿਸ ਦੇ ਆਧਾਰ ਪੁਰ, ਸੇਵਕ ਨੇ ਇਸ ਉਤਮ ਗ੍ਰੰਥ ਦੇ ਰਚਨਹਾਰ ਦੀ ਹੀ ਓਟ ਤੱਕ ਕੇ, ਇਸ ਮਹਾਨ ਕਾਰਜ ਨੂੰ ਹੱਥ ਪਾ ਲਿਆ; ਅਰੁ ਸੰਮਤ ੧੯੯੨ ਬਿ: (੧੯੩੫ ਈ:) ਵਿਚ ਇਹ ਕਾਰਜ ਗੁਰ-ਕ੍ਰਿਪਾ ਨਾਲ ਨਿਰ-ਵਿਘਨ ਸਿਰੇ ਚੜ੍ਹ ਗਿਆ। ਹੁਣ ਇਸ ਨੂੰ ਛਾਪਣ ਦੀਆਂ ਤਿਆਰੀਆਂ ਅੰਗੜਾਈਆਂ ਲੈ ਰਹੀਆਂ ਹਨ।

'ਦਸਮਗ੍ਰੰਥ' ਸਬੰਧੀ, ਕੁਝ ਅਰਸੇ ਤੋਂ ਚੂੰਕਿ ਕਈ ਤਰ੍ਹਾਂ ਦੀਆਂ ਗ਼ਲਤ ਫਹਿਮੀਆਂ ਜੇਹੀਆਂ ਪੈ ਰਹੀਆਂ ਹਨ; ਇਸ ਲਈ ਸੱਤ-ਅੱਠ ਵਰ੍ਹੇ ਇਨ੍ਹਾਂ ਭੁਲੇਖਿਆਂ ਦੀ ਖੋਜ-ਪੜਤਾਲ ਕਰਨ ਪੁਰ ਭੀ ਖਰਚ ਕਰਨੇ ਪੈ ਗਏ ਹਨ। ਇਸ ਲੰਮੀ ਤੇ ਖਰਚੀਲੀ ਖੋਜ ਦਾ ਨਤੀਜਾ, ਅਗਲੇ ਕੁੱਝ ਪੱਤ੍ਰਿਆਂ ਪੁਰ ਅੰਕਿਤ ਹੈ। ਆਸ ਹੈ, ਵਿੱਦਵਾਨ ਸੱਜਣ, ਸੇਵਕ ਦੀਆਂ ਵਾਹੀਆਂ ਵਿੰਗੀਆਂ-ਟੇਡੀਆਂ ਲੀਹਾਂ ਉਤੇ, ਅਪਣੀ ਯੋਗਤਾ ਦਾ ਚਾਨਣ ਪਾ ਕੇ, 'ਦਸਮ-ਗ੍ਰੰਥ' ਲਿਖਣ ਦੇ ਸਹੀ ਮਨੋਰਥ ਨੂੰ ਸਮਝਣ ਵਿਚ ਸਾਧਾਰਨ ਜਨਤਾ ਦੀ ਅਗਵਾਈ ਕਰਨਗੇ।

ਜਿਸ ਅਗਾਧ-ਬੋਧ ਗ੍ਰੰਥ ਦਾ ਅਰਥ-ਬੋਧ ਕਰਾਉਣ ਲਈ ਇਹ ਸਾਰਾ ਉੱਦਮ ਤੇ ਖਰਚ ਹੋ ਰਿਹਾ ਹੈ; ਉਸ ਦੀ, ਤੇ ਰਚਨਹਾਰ ਕਵਿ ਸ਼੍ਰੋਮਣਿ ਦੀ ਜਾਣ-ਪਛਾਣ ਕਰਾਉਣਾ ਭੀ ਨਿਹਾਇਤ ਜ਼ਰੂਰੀ ਸੀ; ਇਸ ਲੋੜ ਨੂੰ ਮੁੱਖ ਰੱਖ ਕੇ, ਇਹ ਕੁਝ ਪੱਤਰੇ ਲਿਖੇ ਗਏ ਹਨ। ਜੋ 'ਸ਼ਬਦਾਰਥ' ਸੈਂਚਿਆਂ ਦਾ ਜ਼ਰੂਰੀ ਅੰਗ ਸਮਝਣੇ ਚਾਹੀਦੇ ਹਨ। ਕਿਸੇ ਗ੍ਰੰਥ ਦੀ 'ਭੂਮਿਕਾ' ਤੇ 'ਅੰਤਿਕਾ', ਉਸ ਦੇ 'ਸਿਰ' ਤੇ 'ਪੈਰ' ਦੀ ਹੈਸੀਅਤ ਰਖਦੀਆਂ ਹਨ। ਇਸ ਲਈ ਇਨ੍ਹਾਂ ਨੂੰ ਗ੍ਰੰਥ ਨਾਲੋਂ ਅੱਡ ਕਰਨਾ, ਉਸਨੂੰ ਟੁੰਡ-ਮੁੰਡ ਬਨਾਉਣ ਦੇ ਤੁੱਲ ਹੈ।

ਸੇਵਕ ਨੇ ਜੋ ਵਿਚਾਰ, ਇਸ ਨਿੱਕੇ ਜਿਹੇ ਪੁਸਤਕ ਵਿਚ ਪੇਸ਼ ਕੀਤੇ ਹਨ; ਉਹ ਦਰੁਸਤ ਹਨ; ਯਾ ਗ਼ਲਤ ? ਇਸ ਗੱਲ ਦਾ ਨਿਰਣਾ ਕਰਾਉਣ ਵਾਸਤੇ ਹੀ, ਪੁਸਤਕ ਆਪ ਦੀ ਸੇਵਾ ਵਿਚ ਪੁੱਜ ਰਹੀ ਹੈ। ਉਮੈਦ ਹੈ, ਆਪ ਪੂਰੇ ਧਿਆਨ ਨਾਲ ਇਸ ਨੂੰ ਵਾਚ-ਵਿਚਾਰ ਕੇ, ਆਪਣੀ ਅਮੋਲਕ ਰਾਇ ਕਾਇਮ ਕਰੋਗੇ।

ਅੰਮ੍ਰਿਤਸਰ — ਪ੍ਰਾਰਥਕ–ਰਣਧੀਰ ਸਿੰਘ

੬–੫–੧੯੫੫

੧ੴ

# 'ਦਸਵੇਂ ਪਾਤਿਸ਼ਾਹ ਦਾ ਗ੍ਰੰਥ'

## ਦਸਮੇਸ਼ ਜੀ ਦੀ ਸ਼ਾਨਦਾਰ ਸਾਹਿੱਤ-ਸੇਵਾ !

ਜਦੋ ਕੀ ਇਹ ਦਿਸਦੀ ਦੁਨੀਆਂ ਵਜੂਦ ਵਿੱਚ ਆਈ ਹੈ; ਸਾਧਾਰਨ ਜਨਤਾ ਨੂੰ ਜੀਵਨ-ਜਾਚ ਦੱਸਣ ਵਾਲੇ ਗਿਆਨਵਾਨ ਤੇ ਮਹਾਂ ਪੁਰਖ ਭੀ ਪੈਦਾ ਹੁੰਦੇ ਰਹੇ ਹਨ।ਮਹਾਂ ਪੁਰਖਾਂ ਦੇ, ਸਮੇਂ ਸਮੇਂ ਸਿਰ ਕਹੇ ਬਚਨ ਤੇ ਪੇਸ਼ ਕੀਤੇ ਖਿਆਲ ਹੀ ਕੌਮਾਂ ਦੀ ਬੁਨਿਆਦ, ਅਰੁ ਔਣ ਵਾਲੀਆਂ ਨਸਲਾਂ ਵਾਸਤੇ ਚਾਨਣ-ਮੁਨਾਰੇ ਹੋਇਆ ਕਰਦੇ ਹਨ। ਉਨ੍ਹਾਂ ਦੇ ਇਹੋ ਜੇਹੇ ਬਚਨ ਪੂਜਨੀਕ ਗ੍ਰੰਥਾਂ ਦਾ ਰੂਪ ਧਾਰ ਕੇ, ਜਗਤ ਵਿਚ ਯਾਦਗਾਰ ਰਹਿੰਦੇ ਹਨ। ਕੌਮ ਦੇ ਮੋਢੀਆਂ ਦੀਆਂ ਇਨ੍ਹਾਂ ਅਹਮ ਯਾਦਗਾਰਾਂ ਨੂੰ ਕਾਇਮ ਰੱਖਣਾ ਤੇ ਸੰਭਾਲਣਾ, ਹਰਿੱਕ ਕੌਮ ਦਾ ਮੁੱਖ ਕਰਤੱਵ ਹੋਣਾ ਚਾਹੀਦਾ ਹੈ।

ਦੁਨੀਆਂ ਭਰ ਵਿਚ ਕੋਈ ਵਿਰਲੀ ਹੀ ਕੌਮ ਹੋਊ, ਜਿਸਨੇ ਆਪਣੇ ਹਾਦੀ ਯਾ ਮੋਢੀ ਦੀ ਆਪਣੀ ਕਲਾਮ (ਬਾਣੀ) ਨੂੰ ਅਸਲ ਰੂਪ ਵਿਚ ਸਾਂਭਿਆ ਹੋਇਆ ਹੋਵੇ ! ਸਿਰਫ ਉਨ੍ਹਾਂ ਦੇ ਦੱਸੇ ਖਿਆਲ, ਯਾ ਵਰਤਾਰੇ ਸ਼ਰਧਾਲੂਆਂ ਨੇ ਆਪਣੇ ਲਫ਼ਜ਼ਾਂ ਵਿਚ ਲਪੇਟ ਕੇ, ਲਿਖੇ ਤੇ ਪਰਚਾਰੇ ਹਨ। ਇਹ ਫ਼ਖਰ ਸਿਰਫ ਖਾਲਸਾ ਪੰਥ ਨੂੰ ਹੀ ਹੈ ਕਿ ਇਸ ਪਾਸ, ਆਪਣੇ ਸਤਿਗੁਰਾਂ ਦੇ ਉਚਾਰਨ ਕੀਤੇ ਬਚਨ, ਜਿਉਂ ਕੇ ਤਿਉਂ ਸੰਭਾਲੇ ਹੋਏ ਹਨ ! ਬਲਕਿ ਗੁਰਸਿੱਖਾਂ ਦਾ ਤਾਂ ਅੱਟਲ ਵਿਸ਼ਵਾਸ ਹੈ ਕਿ–

"ਬਾਣੀ ਗੁਰੂ, ਗੁਰੂ ਹੈ ਬਾਣੀ......।"

ਅਰਥਾਤ ਗੁਰੂ ਸਾਹਿਬਾਂ ਦੀ ਉਚਾਰੀ ਬਾਣੀ, ਅਮਰ ਰੂਪ ਵਿਚ, ਸਿੱਖਾਂ ਨੂੰ ਸਤਿਗੁਰਾਂ ਦੇ ਸਦਾ 'ਪਰਤੱਖ ਗੁਰਦਰਸ਼ਨ' ਪੇਸ਼ ਕਰਦੀ ਹੈ। ਇਹ ਮੰਨਿਆਂ ਤੇ ਪਰਵਾਨਿਆਂ ਸਿੱਧਾਂਤ ਹੈ, ਕਿ ਰਚਣਹਾਰ ਆਪਣੀ ਰਚਨਾ ਵਿੱਚ ਸਦਾ ਵਸਦਾ ਤੇ ਉਸੇ ਵਿੱਚੋਂ ਦਰਸ਼ਨ ਦੇਂਦਾ ਹੈ। ਫਾਰਸੀ ਦੀ ਸੁਚੱਜੀ ਤੇ ਨਿਕਾਣੀ ਵਿੱਦਵਾਨ ਜ਼ੇਬੁੰਨਿਸਾ ਕਹਿੰਦੀ ਹੈ:–

"ਦਰ 'ਸੁਖ਼ਨ' ਪਿਨਹਾਂ ਸ਼ੁਦਮ,
ਮਾਨਿੰਦਿ ਬੂ ਦਰ ਬਰਗਿ ਗੁਲ।
ਹਰਕਿ ਦੀਦਨ ਮੈਲ ਦਾਰਦ,
ਦਰ 'ਸੁਖ਼ਨ' ਬੀਨਦ ਮਰਾ।"

ਭਾਵ–ਸਮਾਈ ਵਿੱਚ 'ਰਚਨਾ' ਦੇ ਸੁਗੰਧੀ ਫੱਲ ਵਿਚ ਜੀਕੂੰ !
ਮਿਰਾ ਦੀਦਾਰ ਜੋ ਚਾਹੇ, ਸੁ ਵੇਖੇ ਵਿੱਚ 'ਬਚਨ' ਮੈਨੂੰ।

ਗੱਲ ਕੀ, ਜਿਵੇਂ ਕਾਦਿਰ ਆਪਣੀ ਕੁਦਰਤਿ ਵਿੱਚ ਤੇ ਸੁਗੰਧੀ ਫੁੱਲ ਵਿੱਚ ਮੌਜੂਦ ਹੈ, ਤਿਵੇਂ ਕਵੀ ਆਪਣੀ ਕਵਿਤਾ ਵਿੱਚ ਤੇ 'ਗੁਰੂ' 'ਗੁਰਬਾਣੀ' ਵਿੱਚ, ਲਾਜ਼ਮੀ ਤੌਰ ਪੁਰ ਪਰਤੱਖ ਹੁੰਦਾ ਹੈ। ਸਾਡੇ ਸਤਿਗੁਰੂ ਆਪਣੇ ਪੰਜ-ਭੂਤਕ ਸਰੀਰ ਭਾਵੇਂ ਸਾਡੀਆਂ ਚੰਮ-ਚਸ਼ਮਾਂ ਅਗਾੜੀਓਂ ਲੋਪ ਕਰ ਗਏ;–ਇਸ ਲਈ ਕਿ, ਕਿਤੇ ਸਿੱਖ ਭੀ ਹੋਰਨਾਂ ਵਾਙੂ ਮਿੱਟੀ ਦੀਆਂ ਮੜ੍ਹੋਲੀਆਂ ਦੀ ਮੁੱਠੀ-ਚਾਪੀ ਤੇ ਪੂਜਾ-ਅਰਚਾ ਵਿਚ ਨਾ ਰੁੱਝ ਜਾਣ;–ਪਰ ਆਪਣੇ ਸ਼ਬਦ-ਸਰੂਪ ਸਾਡੀ ਰਹਿਬਰੀ ਲਈ 'ਗੁਰਬਾਣੀ' ਦੇ ਅੱਖਰਾਂ ਵਿਚ ਚਿੱਤ੍ਰ ਗਏ ਹਨ।

ਇਸ ਤਰ੍ਹਾਂ ਦੀਆਂ ਸ਼ਬਦ-ਮੂਰਤਾਂ (ਕਲਮੀ ਤਸਵੀਰਾਂ) ਸਾਡੇ ਪਾਸ ਦੋ ਉੱਤਮ ਗ੍ਰੰਥਾਂ ਦੇ ਰੂਪ ਵਿੱਚ ਮੌਜੂਦ ਹਨ ! ਕਈ ਗੁਰੂ-ਮੂਰਤੀਆਂ ਦੇ ਦਰਸ਼ਨ ਹਰਰੋਜ਼ ਆਪਾਂ ਸ੍ਰੀ ਗੁਰੂ (ਆਦਿ) ਗ੍ਰੰਥ ਸਾਹਿਬ ਵਿਚੋਂ ਕਰਦੇ ਹਾਂ; ਅਤੇ 'ਖ਼ਾਲਸਾ' (ਪੂਰਨ ਪੁਰਖ) ਦੇ ਅਗੰਮੀ ਖਿਆਲ ਨੂੰ, ਮੂਰਤੀਮਾਨ ਕਰਨ ਵਾਲੇ ਆਖਰੀ ਨਬੀ, ਸ੍ਰੀ ਗੁਰੂ ਗੋਬਿੰਦ ਜੀ ਦੇ 'ਪਰਤੱਖ ਦਰਸ਼ਨ' ਸਾਨੂੰ ਉਨ੍ਹਾਂ ਦੀ ਰਚਨਾਂ (ਦਸਮ ਗ੍ਰੰਥ) ਵਿਚੋਂ ਹੁੰਦੇ ਹਨ। ਇਨ੍ਹਾਂ ਵਿਚੋਂ ਪਹਿਲੀ ਤਸਵੀਰ, ਸਿਰਫ ਪਰਮਾਰਥਕ ਹੋਣ ਕਰਕੇ, ਕਲਾਮਿ-ਅਲਾਹੀ (ਅਕਾਲੀ ਬਾਣੀ) ਦਾ ਦਰਜਾ ਰਖਦੀ ਹੈ। ਅਤੇ ਦੂਜੀ 'ਸ਼ਬਦ ਮੂਰਤੀ', ਇਸ ਦਾਤ (ਪਰਮਾਰਥਕ ਲਾਭ) ਦੇ ਨਾਲ ਨਾਲ ਸਿਰਜਣਹਾਰ ਦੀ ਸਿਰਠੀ ਦਾ ਆਦਿ ਇਤਿਹਾਸ ਭੀ ਦ੍ਰਿੜ੍ਹ ਕਰਾਉਂਦੀ ਹੈ। ਇਸ ਲਈ ਇਸ ਨੂੰ ਹਦੀਸ (ਸਾਖੀ ਪ੍ਰਮਾਣ) ਆਖਿਆ ਜਾ ਸਕਦਾ ਇ। ਯਾ ਇਉਂ ਆਖ ਲਓ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਸ ਭਾਵ ਦੇ ਸ਼ਬਦਾਂ ਦੀ ਪੂਰੀ ਵਿਆਖਿਆ ਹੈ–



ਰਾਗੁ ਗਉੜੀ ਮਹਲਾ ੧
(ਅਸਟਪਦੀਆਂ 'ਚੋਂ)

'ਬ੍ਰਹਮੈਂ' ਗਰਬ ਕੀਆ ਨਹੀਂ ਜਾਨਿਆ...॥੧
'ਬਲ ਰਾਜਾ' ਮਾਇਆ ਅਹੰਕਾਰੀ;
ਜੱਗ ਨ ਕਰੈ ਬਹੁ ਭਾਰ ਅਫਾਰੀ ॥੨
* * * *

ਦੁਰਮਤਿ 'ਹਰਣਾਖਸੁ' ਦੁਰਾਚਾਰੀ।
ਪ੍ਰਭ 'ਨਾਰਾਇਣ' ਗਰਬ-ਪ੍ਰਹਾਰੀ।
'ਪ੍ਰਹਲਾਦ' ਉਧਾਰੇ ਕਿਰਪਾ ਧਾਰੀ ॥੪

ਭੂਲੋ 'ਰਾਵਣੁ' ਮੁਗਧ ਅਚੇਤਿ।
ਲੂਟੀ 'ਲੰਕਾ' ਸੀਸ ਸਮੇਤਿ।
ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫

'ਸਹਸ ਬਾਹੁ', 'ਮਧੁ', 'ਕੀਟ', 'ਮਹਿਖਾਸਾ'।
'ਹਰਣਾਖਸੁ' ਲੇ ਨਖਹੁੰ ਬਿਧਾਸਾ।
'ਦੈਤ' ਸੰਘਾਰੇ ਬਿਨੁ ਭਗਤਿ-ਅਭਿਆਸਾ ॥੬

'ਜਰਾਸੰਧਿ', 'ਕਾਲਜਮੁਨ' ਸੰਘਾਰੇ।
'ਰਕਤ ਬੀਜ' 'ਕਾਲੁਨੇਮੁ ਬਿਦਾਰੇ।
ਦੈਤ ਸੰਘਾਰਿ ਸੰਤ ਨਿਸਤਾਰੇ ॥੭

ਆਪੇ ਸਤਿਗੁਰੁ ਸਬਦ ਬੀਚਾਰੇ।
ਦੂਜੇ ਭਾਇ ਦੈਤ ਸੰਘਾਰੇ।
ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮

ਬੂਡਾ 'ਦੁਰਜੋਧਨੁ' ਪਤਿ ਖੋਈ।
'ਰਾਮੁ' ਨ ਜਾਨਿਆ ਕਰਤਾ ਸੋਈ।
ਜਨ ਕਉ ਦੂਖਿ ਪਚੈ ਦੁਖੁ ਹੋਈ ॥੯

'ਜਨਮੇਜੈਂ' ਗੁਰ-ਸਬਦੁ ਨ ਜਾਨਿਆ।
ਕਿਉਂ ਸੁਖ ਪਾਵੈ ਭਰਮਿ ਭੁਲਾਨਿਆਂ !

ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦

'ਕੰਸੁ' 'ਕੇਸੁ' 'ਚਾਂਡੂਰੁ' ਨ ਕੋਈ।
ਰਾਮੁ ਨ ਚੀਨਿਆ ਅਪਨੀ ਪਤਿ ਖੋਈ।
ਬਿਨੁ 'ਜਗਦੀਸ' ਨ ਰਾਖੈ ਕੋਈ ॥੧੧

ਬਿਨੁ ਗੁਰ, ਗਰਬੁ ਨ ਮੇਟਿਆ ਜਾਇ।
ਗੁਰਮਤਿ ਧਰਮੁ ਧੀਰਜੁ ਹਰਿ ਨਾਇ।
ਨਾਨਕ ਨਾਮੁ ਮਿਲੈ ਗੁਣ ਗਾਇ ॥੧੨
(ਪੰਨਾ ੨੨੪)

ਮਾਰੂ ਮਹਲਾ ੫
(ਸੋਹਲਾ)

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ।
'ਮਧੁਸੂਦਨ' 'ਦਾਮੋਦਰ' ਸੁਆਮੀ।
'ਰਿਖੀ ਕੇਸ' 'ਗੋਵਰਧਨ-ਧਾਰੀ'।
ਮੁਰਲੀ ਮਨੋਹਰ ਹਰਿ ਰੰਗਾ ॥੧

ਮੋਹਨ 'ਮਾਧਵ' 'ਕ੍ਰਿਸਨ' 'ਮੁਰਾਰੇ'।
'ਜਗਦੀਸੁਰ' ਹਰਿ ਜੀਉ ਅਸੁਰ ਸੰਘਾਰੇ।
ਜਗ-ਜੀਵਨ ਅਬਿਨਾਸੀ ਠਾਕੁਰ,
ਘਟ ਘਟਿ ਵਾਸੀ ਹੈ ਸੰਗਾ ॥੨

ਧਰਣੀਧਰ ਈਸ 'ਨਰ ਸਿੰਘ' 'ਨਾਰਾਇਣ'
'ਦਾੜ੍ਹਾ ਅਗ੍ਰੇ ਪ੍ਰਿਥਮਿ ਧਰਾਇਣ'।
'ਬਾਵਨ' ਰੂਪ ਕੀਆ ਤੁਧੁ ਕਰਤੇ!
ਸਭ ਹੀ ਸੇਤੀ ਹੈ ਚੰਗਾ ॥੩

'ਸ੍ਰੀ ਰਾਮਚੰਦ੍ਰ' ਜਿਸੁ ਰੂਪੁ ਨ ਰੇਖਿਆ।
'ਬਨਵਾਲੀ' 'ਚਕ੍ਰਪਾਣਿ' ਦਰਸਿ ਅਨੂਪਿਆ।
'ਸਹਸ-ਨੇਤ੍ਰ' ਮੂਰਤਿ ਹੈ ਸਹਸਾ
ਇਕੁ ਦਾਤਾ ਸਭ ਹੈ ਮੰਗਾ ॥੪



ਭਗਤਿ-ਵਛਲੁ ਅਨਾਥਹ ਨਾਥੇ।
'ਗੋਪੀਨਾਥੁ' ਸਗਲ ਹੈ ਸਾਥੇ।
'ਬਾਸੁ ਦੇਵ' ਨਿਰੰਜਨ ਦਾਤੇ,
ਬਰਨ ਨ ਸਾਕਉ ਗੁਣ ਅੰਗਾ ॥੫

ਮੁਕੰਦ ਮਨੋਹਰ 'ਲਖਮੀ' 'ਨਾਰਾਇਣ'।
'ਦ੍ਰੋਪਤੀ ਲਜਾ ਨਿਵਾਰਿ ਉਧਾਰਣ'।
'ਕਮਲਾ-ਕੰਤ' ਕਰਹਿੰ ਕੰਤੂਹਲ,
ਅਨਦ ਬਿਨੋਦੀ ਨਿਹਸੰਗਾ ॥੬

ਅਮੋਘ ਦਰਸਨ ਆਜੂਨੀ ਸੰਭਉ।
ਅਕਾਲ ਮੂਰਤਿ ਜਿਸ ਕਦੇ ਨਾਹੀ ਖਉ।
ਅਬਿਨਾਸੀ ਅਬਿਗਤਿ ਅਗੋਚਰ
ਸਭ ਕਿਛੁ ਤੁਝ ਹੀ ਹੈ ਲਗਾ ॥੭

'ਸ੍ਰੀ ਰੰਗ' 'ਬੈਕੁੰਠ ਕੇ ਵਾਸੀ'।
'ਮਛੁ' 'ਕਛੁ-ਕੂਰਮ' ਆਗਿਆ ਅਉਤਰਾਸੀ।
'ਕੇਸਵ' ਚਲਤ ਕਰਹਿੰ ਨਿਰਾਲੇ;
ਕੀਤਾ ਲੋੜਹਿੰ ਸੋ ਹੋਇਗਾ ॥੮

ਨਿਰਾਹਾਰੀ ਨਿਰਵੈਰੁ ਸਮਾਇਆ।
ਧਾਰਿ ਖੇਲੁ 'ਚਤੁਰ ਭੁਜੁ' ਕਹਾਇਆ।
'ਸਾਵਲ-ਸੁੰਦਰ' ਰੂਪ ਬਣਾਵਹਿੰ,
ਬੇਣੁ ਸੁਨਤ ਸਭ ਮੋਹੈਗਾ ॥੯

ਬਨਮਾਲਾ ਬਿਭੂਖਨ 'ਕਮਲ-ਨੈਨ'
ਸੁੰਦਰ ਕੁੰਡਲ ਮੁਕਟ ਬੈਨ।
ਸੰਖ ਚਕ੍ਰ ਗਦਾ ਹੈ ਧਾਰੀ;
'ਮਹਾ ਸਾਰਥੀ' ਸਤ ਸੰਗਾ ॥੧੦

'ਪੀਤ-ਪੀਤੰਬਰ' ਤ੍ਰਿਭਵਣ-ਧਣੀ।
'ਜਗੰਨਾਥੁ' 'ਗੋਪਾਲੁ' ਮੁਖਿ ਭਣੀ।

'ਸਾਰਿੰਗ-ਧਰ' 'ਭਗਵਾਨ' ਬੀਠੁਲਾ'
ਮੈ ਗਣਤ ਨ ਆਵੈ ਸਰਬੰਗਾ ॥੧੧

ਨਿਹ ਕੰਟਕੁ ਨਿਹਕੇਵਲੁ ਕਹੀਐ।
'ਧਨੰਜੈ' ਜਲਿ ਥਲਿ ਹੈ ਮਹੀਐ।
ਮ੍ਰਿਤਲੋਕ ਪਇਆਲ ਸਮੀਪਤ
ਅਸਥਿਰ-ਥਾਨੁ ਜਿਸੁ ਹੈ ਅਭਗਾ॥੧੨

*　　*　　*　　*　　*

ਆਪੇ 'ਗੋਪੀ' ਆਪੇ 'ਕਾਨ੍ਹਾ'।
ਆਪੇ ਗਊ ਚਰਾਵੈ ਬਾਨਾ।
ਆਪਿ ਉਪਾਵਹਿ ਆਪਿ ਖਪਾਵਹਿ
ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫

ਏਕ-ਜੀਹ ਗੁਣ ਕਵਨ ਬਖਾਨੈ।
ਸਹਸ-ਫਨੀ 'ਸੇਖ' ਅੰਤੁ ਨ ਜਾਨੈ
ਨਵ-ਤਨ ਨਾਮ ਜਪੈ ਦਿਨੁ ਰਾਤੀ;
ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾਂ ॥੧੬

*　　*　　*　　*　　*

'ਕਿਰਤਮ-ਨਾਮ' ਕਥੇ ਤੇਰੇ ਜਿਹਬਾ।
'ਸਤਿ' ਨਾਮੁ ਤੇਰਾ ਪਰਾ ਪੂਰਬਲਾ।
ਕਹੁ ਨਾਨਕ ਭਗਤ ਪਏ ਸਰਣਾਈ;
ਦੇਹ ਦਰਸੁ ਮਨਿ ਰੰਗ ਲਗਾ ॥੨੦॥XX੨॥੧੧

(ਪੰਨਾ ੧੦੮੨-੩)

ਬੱਸ, ਇਸੇ 'ਅਨਦ ਬਿਨੋਦੀ'–ਪਰ 'ਨਿਹ ਸੰਗਾ'–ਜਗਦੀਸ਼ ਦਾ ਪ੍ਰਤਾਪ, ਦਸਮ ਗੁਰੂ ਨਾਨਕ ਨੇ ਹਰ ਤਰੀਕੇ ਨਾਲ 'ਵਿਚਿੱਤ੍ਰ ਨਾਟਕ ਗ੍ਰੰਥ' ਵਿਚ ਵਰਣਨ ਕੀਤਾ ਹੈ। ਅਰੁ ਮਗਰੋਂ ਸਾਫ ਦੱਸ ਦਿੱਤਾ ਹੈ–

"ਹਮ ਏਕ ਹੀ ਕੋ ਬਿਧਿ 'ਨੇਕ ਪ੍ਰਮਾਨਜੋ !!੧੫
(ਅੰਤਿਕਾ-ਸ੍ਰੈਜੇ ੩੨)



## ਗ੍ਰੰਥ ਰਚਨ ਦਾ ਮਨੋਰਥ

'ਗੁਰਬਾਣੀ' ਤੇ 'ਇਤਿਹਾਸ'–ਦੋਵੇਂ ਕੌਮ ਦੀ ਜਾਨ ਤੇ ਜੁੱਸਾ ਹੁੰਦੇ ਹਨ। ਗੁਰੂ ਸਾਹਿਬ ਨੇ ਭੀ ਇਨ੍ਹਾਂ ਦੀ ਅਤਿਅੰਤ ਲੋੜ ਪ੍ਰਤੀਤਿ ਕਰਕੇ ਹੀ ਤਿਆਰ ਕੀਤੀਆਂ ਹਨ। ਉਨ੍ਹਾਂ ਨੇ ਆਪਣਾ ਅਮੋਲਕ ਸਮਾਂ ਤੇ ਸ਼ਕਤਿ ਐਵੇਂ ਨਹੀਂ ਗਵਾਏ; ਜਦੋਂ ਕਿ ਉਨ੍ਹਾਂ ਦੇ ਆਪਣੇ ਖਿਆਲ

–ਮਹਾਂ ਪੁਰਖਾਂ ਕਾ ਬੋਲਣਾ ਹੋਵੈ ਕਿਤੈ ਪਰਥਾਇ।
ਓਇ ਅੰਮ੍ਰਿਤ ਭਰੇ ਭਰਪੂਰ ਹਹਿਂ, ਓਨ੍ਹਾਂ ਤਿਲੁ ਨ ਤਮਾਇ ॥੮
(ਸੂਹੀ ਮਹਲਾ ੩)

––ਅਨੁਸਾਰ ਮਹਾਂ ਪੁਰਖਾਂ ਦਾ ਬੋਲਣਾ, ਕਿਸੇ ਮਨੋਰਥ ਵੱਸਿ ਹੀ ਹੁੰਦਾ ਹੈ। ਆਪਣਾ ਨਿੱਜੀ ਲਾਲਚ ਉਨ੍ਹਾਂ ਨੂੰ ਤਿਲ ਸਮਾਨ ਬੀ ਨਹੀਂ ਹੁੰਦਾ। ਦਸਮੇਸ਼ ਪਿਤਾ ਤਾਂ ਅਕਾਲ ਪੁਰਖ ਦੀ ਆਗਿਆ ਨਾਲ, ਉਪਦੇਸ਼ ਤੇ ਧਰਮ ਜੁੱਧ ਦੁਆਰਾ ਲੋਕਾਂ ਨੂੰ ਕਬੁੱਧਿ ਕਰਨ ਤੋਂ ਹਟਾਉਣ ਵਾਸਤੇ ਹੀ ਆਏ ਸਨ। ਜਿਹਾ ਕਿ ਆਪਦਾ ਕਥਨ ਹੈ–

ਜਿਉਂ ਤਿਉਂ ਪ੍ਰਭ ਹਮ ਕਉ ਸਮਝਾਯੋ।
ਇਮ ਕਹਿ ਕੈ ਇਹ ਲੋਕਿ ਪਠਾਯੋ।ਪ:–
"ਮੈਂ ਅਪੁਨਾ ਸੁਤ ਤੋਹਿ ਨਿਵਾਜਾ!
ਪੰਥ ਪ੍ਰਚੁਰ ਕਰਬੇ ਕਹੁ ਸਾਜਾ!
ਜਾਇ ਤਹਾਂ ਤੈ ਧਰਮ ਚਲਾਇ!
ਕਬੁੱਧਿ ਕਰਨ ਤੇ ਲੋਕ ਹਟਾਇ!!"੧੯
('ਅਪਨੀ ਕਥਾ'-ਅਧਿ: ੬)

ਸੋ, ਆਪਨੇ ਇਸ ਪਰ-ਉਪਕਾਰ ਹਿਤ ਜਨਮ ਧਾਰ ਕੇ, ਧਰਮ-ਪ੍ਰਚਾਰ, ਚਲਨ-ਸੁਧਾਰ, ਦੁਸਟ-ਸੰਘਾਰ ਤੇ ਸੰਤ-ਉਬਾਰ ਵਾਸਤੇ ਹੀ ਸਾਰਾ ਜੀਵਨ ਸਮਰਪਨ ਕਰ ਦਿੱਤਾ। ਜੋ ਸਾਹਿੱਤ ਰਚਿਆ ਤੇ ਰਚਵਾਇਆ, ਸਭ ਇਸੇ ਮਤਲਬ ਲਈ ਸਾਡੇ ਹਵਾਲੇ ਕੀਤਾ। ਸਾਡੇ ਵੱਡੇਰਿਆਂ ਦੀਆਂ ਕਥਾ-ਕਹਾਣੀਆਂ ਬੀ ਇਸੇ ਮੁੱਖ-ਮਨੋਰਥ ਲਈ ਸੁਣਾਈਆਂ। ਆਪ ਫਰਮਾਉਂਦੇ ਹਨ–

"ਅਵਰ ਬਾਂਛਨਾਂ ਨਾਹਿ ਪ੍ਰਭ,
ਧਰਮ ਜੁੱਧ ਕੇ ਚਾਇ!

—ਹੀ ਅਸੀਂ ਇਹ ਸਾਰੀ ਦਿਮਾਗ਼-ਸੋਜ਼ੀ ਕੀਤੀ ਹੈ। ਇਤਿਹਾਸ ਉਗਾਹ ਹੈ, ਕਿ ਸ੍ਰੀ ਦਸਮੇਸ਼ ਜੀ ਨੇ ਆਪਣਾ ਸਾਰਾ ਸਮਾਂ, ਸਾਰਾ ਧਨ, ਸਮੁੱਚਾ ਪਰਵਾਰ ਤੇ ਓੜਕ ਪੰਜ ਭੂਤਕ ਸਰੀਰ ਭੀ ਪ੍ਰਭੂ ਦੀ ਆਗਿਆ ਪਾਲਣ ਤੇ ਮਨੋਰਥ ਪੂਰਨ ਕਰਨ ਵਿਚ ਨਿਛਾਵਰ ਕਰ ਦਿੱਤਾ। ਆਪਣੀ ਥੋੜੀ ਜਿਹੀ ਉਮਰ ਵਿੱਚ ਏਨੇ ਕੰਮ ਕਰ ਘੱਤੇ ਕਿ ਥੋੜੇ-ਖੜ੍ਹੇ ਯਕੀਨ ਨਹੀਂ ਆਉਂਦਾ ਕਿ ਏਨਾਂ ਕੁਝ ਆਪ ਨੇ ਕੀਤਾ ਕਿਵੇਂ ਤੇ ਕਦੋਂ ? ਆਪ ਦੀ ਸਾਹਿੱਤ-ਸੇਵਾ ਹੀ ਇਤਨੀ ਵਧੇਰੇ ਹੈ;ਜੋ ਪਿਛਲੇ ਸਭਨਾ ਸਾਹਿੱਤਾਚਾਰੀਆਂ ਨੂੰ ਮਾਤ ਪਾ ਦੇਂਦੀ ਹੈ।

ਇਸ ਲਈ ਸਿੱਖ ਕੌਮ ਦਾ ਪਹਿਲਾ ਫਰਜ਼ ਹੈ; ਕਿ ਗੁਰੂ ਸਾਹਿਬਾਂ ਦੀਆਂ ਇਨ੍ਹਾਂ ਦੋਹਾਂ ਸ਼ਬਦ-ਮੂਰਤੀਆਂ ('ਆਦਿ' ਤੇ 'ਦਸਮ' ਗ੍ਰੰਥਾਂ ਨੂੰ ਅਸਲ ਰੂਪ ਤੇ ਸਹੀ ਹਾਲਤ ਵਿੱਚ ਕਾਇਮ ਰੱਖੇ॥

## ਰਚਨਾ ਦਾ ਵੇਰਵਾ

ਸ੍ਰੀ ਜਨਮ-ਸਥਾਨ (ਹਰਿ ਮੰਦਰਿ)ਪਟਣਾ ਸਾਹਿਬ ਦੇ ਤੋਸ਼ੇਖਾਨੇ ਇਕ ਬਹੁਤ ਪੁਰਾਣੀ ਲਿਖਤੀ ਬੀੜ ਬਿਰਾਜ ਰਹੀ ਹੈ। ਉਸਦੇ ਸੰਪਾਦਕ ਨੂੰ ਸੰਮਤ ੧੭੫੫ ਬਿੱਕ੍ਰਮੀ ਦੇ ਲਿਖੇ ਕੁਝ ਸੈਂਚੇ ਮਿਲੇ ਜਾਪਦੇ ਨਿ। ਜਿਨ੍ਹਾਂ ਵਿੱਚ ਕੁਝ ਪੱਤ੍ਰੇ ਤੇ ਛੰਦ ਸ੍ਰੀ ਹਜ਼ੂਰ ਦੇ ਨਿਜ-ਹੱਥੀਂ ਲਿਖੇ ਹੋਏ ਭੀ ਸਨ। 'ਰਾਮ ਕਥਾ' ਦੇ ਅੰਤ ਪੁਰ ਸੰਪਾਦਕ ਨੇ ਲਿਖਿਆ ਇ–

"ਅਥ ਰਾਮਾ ਅਵਤਾਰ ਕੇ ਉਪਰਾਂਤ ਏ ਪਉੜੀਆਂ ਖਾਸ
ਦਸਖਤ ਲਿਖੀ ਥੀ ਸੋ ਉਤਾਰ ਕੈ ਲੀਆ॥"

ਭਲੇ ਭਾਗੀਂ, ਭਾਈ ਮਨੀ ਸਿੰਘ 'ਸ਼ਹੀਦ' ਵਾਲੀ ਬੀੜ ਵਿੱਚ ਉਹ ਅਸਲ ਪੱਤ੍ਰੇ ਭੀ ਲੱਭ ਪਏ ਨਿ; ਜਿਨ੍ਹਾਂ ਵਿੱਚੋਂ 'ਰਾਮ ਕਥਾ' ਦੇ ਅਖੀਰ 'ਤੇ ਦੂਜੇ ਥੱਨੇ, ਉਹ ਪਉੜੀਆਂ ਜੋ ਸੰਪਾਦਕ ਨੇ ਉਤਾਰੀਆਂ ਹਨ, ਅੱਕੁਣ ਲਿਖੀਆਂ ਹਨ:–

## ਰਚਨਾਂ ਦਾ ਵੇਰਵਾ

ਕਰ-ਕਮਲਾਂ ਨਾਲ ਲਿਖੇ ਇਸ ਨੋਟ ਵਿੱਚ ਗ੍ਰੰਥ-ਕਰਤਾ ਜੀ ਨੇ ਆਪਣੀ ਸਾਰੀ ਰਚਨਾਂ ਦਾ ਸਹੀ ਵੇਰਵਾ ਦੇ ਦਿੱਤਾ ਹੈ। ਇਸ ਲਿਖਤ ਨੂੰ ਅਸਾਂ ਦਸਵੇਂ ਪਾਤਿਸ਼ਾਹ ਵੱਲੋਂ ਜਾਰੀ ਹੋਏ ਅਸਲ ਹੁਕਮ ਨਾਮਿਆਂ ਪੁਰ ਸਾਹਿਬਾਂ ਵਲੋਂ ਕੀਤੇ 'ਨੀਸਾਣਾਂ' ਨਾਲ ਮਿਲਾ ਕੇ ਨਿਸਚਾ ਕਰ ਲਿਆ ਹੈ; ਕਿ ਇਹ ਨੋਟ ਠੀਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਦਸਤਖਤੀ ਹੈ। ਇਸ ਦੇ ਉਤਾਰੇ ਪਟਨਾ ਸਾਹਿਬ ਵਾਲੀ ਪ੍ਰਾਚੀਨ ਬੀੜ ਤੋਂ ਬਿਨਾਂ, ਸੰਗਰੂਰ ਦੀਵਾਨਖਾਨੇ ਵਾਲੇ ਗੁਰਦੁਆਰੇ ਵਿਰਾਜਮਾਨ ਬੀੜ, ਤੇ ਇਕ ਬਹੁਤ ਬਿਰਧ ਪੋਥੀ–ਜੋ ਗਿਆਨੀ ਗਰਜਾ ਸਿੰਘ ਜੀ ਦੇ ਉੱਦਮ ਨਾਲ ਲੱਭੀ, ਤੇ ਸਾਨੂੰ ਪ੍ਰਾਪਤਿ ਹੋਈ ਹੈ–ਵਿਚ ਭੀ ਕੀਤੇ ਹੋਏ ਹਨ। ਇਸ ਲਈ ਸ਼ੁਭੇ ਦੀ ਕੋਈ ਗੁੰਜਾਇਸ਼ ਨਹੀਂ ਰਹੀ॥

ਇਸ ਨੋਟ ਤੋਂ ਪਤਾ ਲਗਦਾ ਇ, ਕਿ ਸਤਿਗੁਰਾਂ ਨੇ ੨੨੫੫ ਛੰਦ ਤਾਂ 'ਰਾਮ ਕਥਾ' ਦੇ ਅੰਤ ਤਕ 'ਵਿਚਿੱਤ੍ਰ ਨਾਟਕ ਗ੍ਰੰਥ' ਦੀ ਲੜੀ ਵਿਚ ਪੂਰੇ ਦਿਤੇ ਸਨ; ਅਰੁ ਸਵਾ ਲੱਖ ਛੰਦ ਹੋਰ ਤਿਆਰ ਕੀਤਾ ਹੋਇਆ ਸੀ; ਜੋ ਤਰਤੀਬ ਵਾਰ 'ਕ੍ਰਿਸ਼ਨ ਕਥਾ' ਤੋਂ ਲਾਕੇ ਅਗਾੜੀ ਦਰਜ ਕੀਤਾ ਜਾ ਰਿਹਾ ਸੀ। ਇਹ ਵੇਰਵਾ ਹਜ਼ੂਰ ਨੇ ਸੰਮਤ ੧੭੫੫ ਬਿੱ: ਮਿਤੀ ਹਾੜ੍ਹ ਵਦੀ ਏਕਮ ਨੂੰ 'ਰਾਮਕਥਾ' ਮੁਕੱਮਲ ਕਰਕੇ ਅੰਕਿਤ ਕੀਤਾ ਹੈ। 'ਜਾਪੁ' ਤੋਂ 'ਰਾਮ ਕਥਾ' ਤੱਕ ਦਰਜ-ਗ੍ਰੰਥ ਹੋ ਚੁੱਕੇ ਛੰਦ, ਸਵਾ ਲੱਖ ਤੋਂ ਇਲਾਵਾ ਹਨ। 'ਜ਼ਫਰਨਾਮਾ' ਤੇ ਇੱਕੜ-ਦੁੱਕੜ ਹੋਰ ਛੰਦ, ਸੰਮਤ ੧੭੫੫ ਤੋਂ ਬਹੁਤ ਚਿਰ ਬੱਦ ਰਚੇ ਤੇ ਲਿਖੇ ਗਏ ਹਨ। ਇਸ ਲਈ ਉਨ੍ਹਾਂ ਦਾ ਸ਼ੁਮਾਰ 'ਸਵਾ ਲੱਖ' ਵਿੱਚ ਨਹੀਂ ਕੀਤਾ ਜਾ ਸਕਦਾ। ਲੇਕਿਨ ਇਸ ਵਕਤ ਤੱਕ ਜਿਤਨੀਆਂ ਬੀੜਾਂ 'ਦਸਵੇਂ ਪਾਤਿਸ਼ਾਹ ਕੇ ਗ੍ਰੰਥ' ਦੀਆਂ (ਕੀ ਲਿਖਤਿ, ਕੀ ਛਾਪਾ) ਦਰਸ਼-ਪਰਸ ਵਿਚ ਆਈਆਂ ਹਨ; ਉਨ੍ਹਾਂ ਵਿੱਚ ਕੁੱਲ ਸਤਾਰਾਂ ਹਜ਼ਾਰ ਦੋ ਸੈ ਸਾਢੇ ਤ੍ਰਿਵੰਜਾਹ ਛੰਦ, ਹੇਠ ਲਿਖੇ ਵੇਰਵੇ ਅਨੁਸਾਰ ਮਿਲਦੇ ਹਨ:–

| | |
|---|---|
| ੧–ਜਾਪੁ | ੧੯੯ |
| ੨–ਅਕਾਲ ਉਸਤਤਿ | ੨੭੧॥ (ਦੋ ਸੈ ਸਾਢੇ ਇਕਹੱਤ੍ਰ) |



| | |
|---|---|
| ੩–ਬਚਿੱਤ੍ਰ ਨਾਟਕ:– | |
| (੧) ਮੰਗਲਾਚਰਨ ਤੇ ਅਪਨੀ ਕਥਾ | ੪੭੧ |
| (੨) ਚੰਡੀ ਚਰਿਤ੍ਰ ਦੋਵੇਂ | ੪੯੫ |
| (੩) ਬਿਸਨੁ ਕੇ ਚਉਬੀਸ ਅਵਤਾਰ | ੪੩੭੦ |
| (੪) ਮੀਰ ਮਹਦੀ | ੧੧ |
| (੫) ਉਪ ਅਵਤਾਰ:– | |
| (ੳ) ਬ੍ਰਹਮਾਂ ਦੇ ੭ | ੩੪੫ |
| (ਅ) ਰੁਦ੍ਰ ਦੇ ੨ | ੮੫੬* |
| (੬) ਅੰਤਿਕਾ:– | |
| (ੳ) ਸ਼ਬਦ ਰਾਗਾਂ ਕੇ | ੯ |
| (ਅ) ਸਵੈਯੇ | ੩੨ |
| ੪–ਸ਼ਸਤ੍ਰ ਨਾਮ-ਮਾਲਾ | ੧੩੧੮† |
| ੫–ਵਾਰ ਸ੍ਰੀ ਭਗਉਤੀ (ਦੁਰਗਾ) ਜੀ ਕੀ | ੫੫ |
| ੬–ਗਿਆਨ ਪ੍ਰਬੋਧ ਗ੍ਰੰਥ:– | |
| (੧) ਮੰਗਲ, ਉਥਾਨਕਾ ਤੇ 'ਦਾਨ-ਧਰਮ' | ੩੩੬ |
| (੨) ਚਰਿਤ੍ਰ ਪਾਖਯਾਨ | ੭੫੫੯‡ |
| ੭–ਅਸਫੋਟਕ:– | |
| (੧) ਕਬਿੱਤ-ਸਵੈਯੇ | ੫੭ |
| (੨) ਸੱਦਾਂ (ਖਿਆਲ ਤੇ ਮਾਝ) | ੨ |

---

*ਸ੍ਰੀ ਦਸਮੇਸ਼ ਜੀ ਦੇ ਇਕ ਦਸਤਖਤੀ ਪੱਤ੍ਰੇ ਵਿੱਚ ਅਕਸਰ ਛੰਦਾਂ ਦੇ ਦੋ ਦੋ ਬਣਾ ਕੇ, ਅੰਕ-ਗਿਣਤੀ ਵਧਾਈ ਹੋਈ ਭੀ ਹੈ।

†ਪਟਨੇ ਤੋਸ਼ੇਖਾਨੇ ਸਾਂਭੀ ਹੋਈ ਬੀੜ ਵਿਚ ਦਿੱਤੇ 'ਦਸਖਤੀ ਨੋਟ' ਦੇ ਅੰਤਿ, ਛੰਦ ੧੪੫੫ ਲਿਖੇ ਹਨ; ਪਰ ਅੰਦਰ ਦਰਜ, ੧੩੧੮ ਹੀ ਹੋਏ ਹਨ।

‡ਇਸ ਗ੍ਰੰਥ ਦਾ ੩੨੫ਵਾਂ 'ਤ੍ਰਿਯਾ ਚਰਿਤ੍ਰ' ਕਿਸੇ ਭੀ ਬੀੜ ਵਿਚ ਦਰਜ ਨਹੀਂ; ਪਰ ਤਕਰੀਬਨ ਹਰ ਬੀੜ ਵਿਚ ਇਸ ਦੀ ਥਾਂ ਖ਼ਾਲੀ ਛੱਡ ਕੇ ੧੯ ਛੰਦ ਅਫਜ਼ੂੰ (ਕੁੱਲ ਜੋੜ) ਵਿਚ ਸ਼ੁਮਾਰ ਕੀਤੇ ਹੋਏ ਹਨ।

੮–ਜ਼ਫਰ ਨਾਮਾ ੮੬੭§

--------

ਜੋੜ ਕੁਲ=੧੭੩੫੩=

ਇਨ੍ਹਾਂ ਤੋਂ ਬਿਨਾਂ ਪਟਨੇ ਸਾਹਿਬ ਵਾਲੀ ਬੀੜ ਵਿੱਚ ਹੇਠ ਲਿਖੀਆਂ ਰਚਨਾਂ ਹੋਰ ਭੀ ਦਰਜ ਹਨ। ਪਰ ਇਨ੍ਹਾਂ ਦਾ ਰੰਗ-ਢੰਗ ਦਸਵੇਂ ਪਾਤਿਸ਼ਾਹ ਦੀ ਰਚਨਾਂ-ਸ਼ੈਲੀ ਨਾਲ ਨਹੀਂ ਮਿਲਦਾ। ਇਸ ਲਈ ਇਨ੍ਹਾਂ ਨੂੰ ਹਜ਼ੂਰ ਦੇ ਨਾਮ-ਨਾਮੀ ਨਾਲ ਮਨਸੂਬ ਕਰਨ 'ਤੇ ਮਨ ਨਹੀਂ ਮੰਨਦਾ। ਅਲਬੱਤਾ 'ਕ੍ਰਿਸ਼ਨ-ਕਥਾ' ਦੇ ਚਹੁਆਂ ਪ੍ਰਬੰਧਾਂ ਦੇ ਮੰਗਲ (ਜਿਨ੍ਹਾਂ ਵਿਚੋਂ 'ਰਾਸ ਮੰਡਲ' ਨਾਲ ਦਾ ਅਪਣੇ ਟਿਕਾਣੇ ਮੌਜੂਦ ਹੈ; ਤੇ ਪਹਿਲੇ ਪ੍ਰਬੰਧ 'ਦਸਮ' ਦਾ–ਭੁੱਲ ਨਾਲ ਯਾ ਕਿਵੇਂ ਹੋਰ–ਦੂਜੇ 'ਚੰਡੀ ਚਰਿਤ੍ਰ' ਨਾਲ ਜੁੜਿਆ ਲਭਦਾ ਇ) ਜ਼ਰੂਰ ਦਸਮੇਸ਼ ਜੀ ਦੇ ਰਚੇ ਪ੍ਰਤੀਤਿ ਹੁੰਦੇ ਨਿ। ਪਤਾ ਨਹੀਂ ਕਿਉਂ ਤੇ ਕਦੋਂ ਅਪਣੇ ਟਿਕਾਣਿਓਂ ਹਿੱਲ ਯਾ ਟੁੱਟ ਗਏ ਹਨ। ਉਤਲੇ 'ਖਾਸ ਦਸਤਖਤੀ' ਦਸਾਂ ਛੰਦਾਂ ਵਿਚੋਂ ਬੀ ਸਿਰਫ ਪਹਿਲੇ ਚਾਰ, ਕੁਝਕੁ ਪਾਠਾਂਤ੍ਰ ਨਾਲ, ਕ੍ਰਿਸ਼ਨ-ਕਥਾ ਦੇ ਅਰੰਭ ਵਿੱਚ ਲਿਖੇ ਮੌਜੂਦ ਹਨ। ਬਾਕੀ ਛੇ ਸ਼ਾਇਦ ਕਿਸੇ ਪ੍ਰਸੰਗ ਨਾਲ ਸੰਬੰਧਤ ਨਾਂ ਹੋਣ ਕਰਕੇ, ਛੱਡ ਦਿੱਤੇ ਗਏ ਹਨ:–

| | |
|---|---|
| ੧–'ਖਾਸ ਦਸਖਤੀ' ਛੰਦਾਂ 'ਚੋਂ ਅੰਤਲੇ | ੬ |
| ੨–ਕ੍ਰਿਸ਼ਨ-ਕਥਾ 'ਚੋਂ– | |
| (ੳ) 'ਬਿਰਹ ਨਾਟਕ' ਦਾ ਮੰਗਲ(ਸ੍ਰੀ ਕਰਵਾਲ ਜੀ ਕੀ ਉਸਤਤਿ) | ੬ |
| (ਅ) ਜੁੱਧ-ਪ੍ਰਬੰਧ ਦਾ ਮੰਗਲ (ਸ੍ਰੀ ਸਾਹਿਬ ਜੀ ਕੀ ਉਸਤਤਿ) | ੧੧ |
| ੩–ਛੰਦ ਛੱਕਾ ਸ੍ਰੀ ਭਗਉਤੀ ਜੂ ਕਾ | ੧੩੭ |
| ੪–ਸੰਸਾਹਰ ਸੁਖਮਨਾ | ੧੨੭ |
| ੫–ਮਾਲਕਉਸ ਕੀ ਵਾਰ | ੧੧ |

§ਭਾਈ ਕੇਸਰ ਸਿੰਘ ਨੇ ਸੰਮਤ ੧੮੨੬ ਬਿੱ: ਲਿਖੇ 'ਬੰਸਾਵਲੀ ਨਾਮੇ......'ਅਤੇ ਬੂਟੇ ਸ਼ਾਹ (ਗੁਲਾਮ ਮਹੱਯੁੱਦੀਨ ਖਾਨ) ਨੇ 'ਤਾਰੀਖ ਪੰਜਾਬ' (ਫਾਰਸੀ) ਵਿੱਚ ਬੈਤਾਂ ਦੀ ਗਿਣਤੀ ੧੪੦੦ ਦੱਸੀ ਹੈ।



| | |
|---|---|
| ੬–ਵਾਰ ਭਗਉਤੀ ਜੂ ਕੀ | ੭ |
| ੭–ਭਗਵੰਤ ਗੀਤਾ | ੧੮੦੦ |
| ੮–ਫੁਟਕਲ ਛੰਦ (ਦੋਹਰਾ; ਸੋਰਠਾ ਤੇ ਸ਼ਬਦ ਆਸਾ,ਸੋਰਠਿ) | ੪ |

----

(ਇਕੀਹ ਸੌ ਨੌਂ) ਜੋੜ ਕੁਲ=੨੧੦੯

ਇਨ੍ਹਾਂ ਸਾਰਿਆਂ ਨੂੰ ਸ਼ੁਮਾਰ ਕਰਕੇ ਬੀ ਏਨੀ ਵੱਡੀ ਘਾਟਿ ਪੂਰੀ ਨਹੀਂ ਹੁੰਦੀ। ਏਨੇ ਛੰਦ ਕਿੱਥੋਂ ਗੁਆਚੇ ਹਨ? ਇਸ ਦਾ ਕੁਝਕੁ ਥਹੁ-ਪਤਾ ਹੇਠ ਲਿਖੇ ਖੱਪੇ ਦੇਂਦੇ ਹਨ:–

੧–'ਅਕਾਲ ਉਸਤਤਿ' ਦਾ ਅੰਤਲਾ (੨੭੨ਵਾਂ) ਛੰਦ ਅੱਧਾ ਹੀ ਦਰਜ ਹੈ। ਹੋ ਸਕਦਾ ਇ, ਇਸ ਅੱਧੇ ਨਾਲ ਚੋਖੇ ਪੂਰੇ ਬੀ ਗੁਆਚੇ ਹੋਣ।

੨–'ਕ੍ਰਿਸ਼ਨ ਕਥਾ' ਭੀ ਪੂਰੀ ਨਹੀਂ; ਜਾਦੋ-ਬੰਸ-ਬਿਧ੍ਵੰਸ ਤੇ ਕਾਨ੍ਹ ਜੀ ਦੇ ਪ੍ਰਲੋਕ-ਪਿਆਨੇ ਸੰਬੰਧੀ ਸਾਰੇ ਹੀ ਛੰਦ ਲੋਪ ਹਨ।

੩–'ਗਿਆਨ ਪ੍ਰਬੋਧ' ਗ੍ਰੰਥ ਵਿਚ ਚਾਰ ਸੰਸਾਰ-ਵਰਗ–ਰਾਜ ਧਰਮ; ਦਾਨ ਧਰਮ, ਭੋਗ ਧਰਮ ਤੇ ਮੋਛ ਕਰਮ–ਵਿਚੋਂ, ਪਹਿਲਾਂ 'ਦਾਨ ਧਰਮ' ਦਾ ਵਰਨਣ ਅਰੰਭਿਆ ਗਿਆ ਹੈ। ਉਹ ਭੀ ਪੂਰਾ ਦਰਜ ਨਹੀਂ। ਬਾਕੀ ਤਿੰਨ ਛੋਹੇ ਈ ਨਹੀਂ ਗਏ। ਜੇ 'ਭੋਗ-ਧਰਮ' ਦਾ ਨਿਰੂਪਣ 'ਚਰਿਤ੍ਰੋਪਾਖਜਾਨ' ਵਿੱਚ ਮੰਨ ਲਈਏ; ਤਦ ਬੀ ਦੋ-ਢਾਈ ਵਰਗਾਂ ਦੇ ਚੋਖੇ ਛੰਦ ਹੋਰ ਚਾਹੀਏ।

੪–'ਸ੍ਰੀ ਨਾਮ ਮਾਲਾ' ਵਿਚੋਂ ਬੀ–ਪਟਣਈ ਬੀੜ ਦੇ ਸੰਪਾਦਕ ਦੀ ਲਿਖਤ ਮੁਜਬ ੧੪੫੫ ਵਿਚੋਂ ੧੩੭ ਛੰਦ ਗੁੰਮ ਹਨ।

੫–'ਚਰਿਤ੍ਰ ਪਾਖਜਾਨ' ਵਿੱਚ ੩੨੫ਵੇਂ ਚਰਿਤ੍ਰ ਵਾਲੇ ੧੯ ਛੰਦ ਗੁਪਤ ਹਨ।

੬–'ਜ਼ਫਰਨਾਮੇ' ਦੇ ਬੈਂਤ, 'ਛਿੱਬਰ' ਤੇ 'ਬੂਟੇਸ਼ਾਹ' ਦੀਆਂ ਲਿਖਤਾਂ ਅਨੁਸਾਰ ੧੪੦੦ ਸਨ; ਪਰ ਲਭਦੇ ਨਿ ਮਸਾਂ ੮੬੭। ਪੰਜ ਸੌ ਤੇਤੀਹ ਬੈਤ 'ਦਾਸਤਾਨ' ਨਾਲੋਂ ਹੀ ਵਿਛੁੱੜੇ ਸਮਝਣੇ ਚਾਹੀਦੇ ਨਿ।

'ਛਿੱਬਰ' ਦੇ ਬਿਆਨ ਮੁਤਾਬਿਕ ਸੰਮਤ ੧੭੫੫ ਵਿੱਚ ਜਦੋਂ ਸਤਿਗੁਰਾਂ ਨੇ ਇਹ ਗ੍ਰੰਥ ਸਾਹਿਬ ਤਿਆਰ ਕੀਤਾ; ਓਦੋਂ ਬੀੜ (ਜਿਲਦ) ਨਹੀਂ ਸੀ ਬੱਧੀ। ਸੰਮਤ ੧੭੫੭-੮ ਵਿੱਚ ਇਕੇਰਾਂ ਸੱਚੇ ਪਾਤਿਸ਼ਾਹ ਨੂੰ ਅਨੰਦਪੁਰ ਛੱਡ ਕੇ, ਬਸੂਾਲੀ ਤੇ ਭੰਬੋਰ ਜਾਣਾ ਪੈ ਗਿਆ ਸੀ। ਉਸ ਮੌਕੇ ਦੁਸ਼ਮਣਾਂ ਅਨੰਦਪੁਰੀ ਨੂੰ ਲੁੱਟ-ਪੁੱਟ ਕੇ ਬਰਬਾਦ ਕਰ ਦਿੱਤਾ; ਤੇ ਇਸ ਗਿਰੰਥ ਦੀ ਮਿਸਲ ਭੀ ਖਿੰਡ-ਪੁੰਡ ਗਈ। ਵੀਹ-ਵਿੱਸਵੇ ਅਲੱਭ ਛੰਦ, ਉਸੇ ਮੌਕੇ ਬੇਦਰਦ ਖਰੂਦੀਆਂ ਦੀ ਜਹਾਲਤ ਦਾ ਸ਼ਿਕਾਰ ਹੋ ਗਏ॥

## ਰਚਨ-ਕਾਲ

ਉਕਤਿ 'ਖਾਸ ਦਸਤਖਤੀ' ਪੱਤ੍ਰੇ ਦੇ ਪਹਿਲੇ ਪੰਨੇ ਪੁਰ ਗ੍ਰੰਥ ਕ੍ਰਤਾ ਜੀ ਨੇ 'ਰਾਮ ਕਥਾ' ਸੰਪੂਰਨ ਕਰਨ ਦਾ ਸਮਾਂ, ਸੰਮਤ ਸਤਾਰਾਂ ਸੈ ਪਚਵੰਜਾਹ ਮਿਤੀ (੧੫) ਹਾੜ ਵਦੀ ਏਕਮ (ਮੰਗਲਵਾਰਿ) ਆਪਣੇ ਹੱਥੀਂ ਇਉਂ ਲਿਖਿਆ ਹੈ:-

"ਸੰਮਤ ਸੱਤ੍ਰਹ ਸਹਸ ਪਚਾਵਨ।
ਹਾੜ੍ ਵਦੀ ਪ੍ਰਿਥਮ ਸੁਖ ਦਾਵਨ।
*    *    *    *॥"੨੨੫੧

ਉਸੇ ਦਿਨ ਆਪਨੇ ਰਚਨਾਂ ਦਾ ਇਹ ਵੇਰਵਾ ਅੰਕਿਤ ਕੀਤਾ ਹੈ। ਇਸ ਤੋਂ ਪਤਾ ਲੱਗਾ, ਕਿ 'ਦਸਵੇਂ ਪਾਤਿਸ਼ਾਹ ਦੇ ਗ੍ਰੰਥ' ਦੀ ਸਾਰੀ ਰਚਨਾਂ ਸੰਮਤ ੧੭੫੫ ਹਾੜ੍ ੧੫(੧੪ ਜੂਨ ੧੬੯੮)ਤੱਕ ਰਚੀ ਜਾ ਚੁੱਕੀ ਸੀ। ਇਉਂ ਇਸ ਮਹਾਨ ਗ੍ਰੰਥ ਦੀ ਸਮਾਪਤੀ ਭੀ ਇਸੇ ਦਿਨ ਹੋਈ, ਸਹੀ ਹੁੰਦੀ ਹੈ। ਠੀਕ ਇਹੋ ਜਨਮ-ਸੰਮਤ ਇਸ ਗ੍ਰੰਥ ਦਾ,ਭਾਈ ਕੇਸਰ ਸਿੰਘ 'ਛਿੱਬਰ' ਨੇ 'ਬੰਸਾਵਲੀ ਨਾਮਾ ਦਸਾਂ ਪਾਤਿਸਾਹੀਆਂ ਕਾ' ਵਿਖੇ ਦੱਸਿਆ ਹੈ:-

'ਛੋਟਾ ਗ੍ਰੰਥ ਜੀ' ਜਨਮੇ, ਸਾਹਿਬ ਦਸਵੇਂ ਪਾਤਿਸ਼ਾਹ ਕੇ ਧਾਮ।
ਸੰਮਤੁ ਸਤਾਰਾ ਸੈ ਪਚਵੰਜਾ, ਬਹੁਤ ਖਿਡਾਵੇ ਲਿਖਾਰੇ ਨਾਮ।
ਸਾਹਿਬ ਨੂੰ ਸੀ ਪਿਆਰਾ, ਅਪਨੀ ਹੱਥੀਂ ਲਿਖਿਆ ਤੇ ਖਿਡਾਇਆ।
ਸਿੱਖਾਂ ਕੀਤੀ ਅਰਦਾਸ: "ਜੀ! ਨਾਲ ਚਾਹੀਐ ਮਿਲਾਇਆ!!"੨੨੩



ਬਚਨ ਕੀਤਾ: "ਗ੍ਰੰਥ ਸਾਹਿਬ' ਹੈ ਓਹੁ,* ਏਹ ਅਸਾਡੀ ਹੈ ਖੇਡ!"
ਨਾਲ ਨ ਮਿਲਾਇਆ, ਆਹਾ ਪਿਆਰਾ; ਕਉਨ ਜਾਨੈ ਭੇਦ!!੨੨੪
(ਚਰਨ ਚਉਧਵਾਂ)

ਐਪਰ ਇਸ 'ਛੋਟੇ ਗ੍ਰੰਥ ਜੀ' ਵਿੱਚ ਇਕੱਤ੍ਰ ਹੋਏ ਸਾਰੇ ਕਥਾ-ਪ੍ਰਸੰਗ, ਕੋਈ ਪੰਜੀਹ-ਤ੍ਰੀਹ ਵਰ੍ਹਿਆਂ ਵਿਚ-ਗ੍ਰੰਥ ਕਰਤਾ ਜੀ ਦੇ ਆਪਣੇ ਬਿਆਨ ਮੂਜਬ-ਐਉਂ ਲਿਖੇ ਗਏ ਸਨ:-

(੧) ਦੇਬਿ ਪਾਠ-ਕਵਿ ਚੂੜਾਮਣਿ ਜੀ 'ਅਪਨੀ ਕਥਾ' ਦੇ ਚਉਧਵੇਂ ਅਧਿਆ ਵਿਚ ਲਿਖਦੇ ਨਿ-

ਜਿਹ ਜਿਹ ਬਿਧਿ ਜਨਮਨ ਸੁਧਿ ਆਈ।
ਤਿਮ ਤਿਮ ਕਹੇ ਗਿਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ[1]।
ਪ੍ਰਥਮੇ 'ਦੇਬਿ ਚਰਿਤ੍ਰ' ਕੋ ਕਹਾ॥੧੦
ਪਹਿਲੇ 'ਚੰਡੀ ਚਰਿਤ੍ਰ' ਬਨਾਯੋ।
ਨਖ-ਸਿਖ ਤੇ ਕ੍ਰਮ ਭਾਖਿ ਸੁਨਾਯੋ।

---

*ਇਹ ਸੈਨਤ 'ਆਦਿ ਗ੍ਰੰਥ ਜੀ' ਵਲਿ ਹੈ; ਜਿਸ ਦਾ ਜ਼ਿਕਰ ਏਦੂੰ ਪਹਿਲੇ ਛੰਦ ਵਿੱਚ ਇਸ ਤਰ੍ਹਾਂ ਕੀਤਾ ਹੈ:-

ਸੰਮਤ ਸੋਲਾਂ ਸੈ ਅਠਵੰਜਾ ਸੇ ਗਏ।
ਤਬ 'ਆਦਿ ਗ੍ਰੰਥ ਜੀ' ਜਨਮ ਥੇ ਲਏ।
ਗੁਰੂ ਅਰਜੁਨ ਜੀ ਦੇ ਧਾਮ, ਜਨਮ 'ਗ੍ਰੰਥ ਜੀ' ਧਾਰਾ।
ਦਾਇਆ ਸੀ ਭਾਈ ਗੁਰਦਾਸ 'ਭੱਲਾ'-ਲਿਖਾਰੀ ਖਿਡਾਵਨਹਾਰਾ॥
[੨੨੨

'ਛਿੱਬਰ ਜੀ ਦੇ ਕਥਨ ਅਨੁਸਾਰ, ਦਸਵੇਂ ਪਾਤਿਸ਼ਾਹ ਨੇ ਗੁਰ-ਗੱਦੀ ਵਿਰਾਜਣ ਤੋਂ ਬੌਦ, 'ਆਦਿ ਗ੍ਰੰਥ ਸਾਹਿਬ' ਭੀ, ਨਉਂਵੇਂ ਮਹਲ ਦੀ ਬਾਣੀ ਸ਼ਾਮਲ ਕਰਕੇ, ਦੁਬਾਰੇ ਲਖਵਾਇਆ ਸੀ। ਓਸੇ ਮੌਕੇ ਸਿੱਖਾਂ ਦੋਵੇਂ ਗ੍ਰੰਥ ਇਕ ਜਿਲਦ (ਬੀੜ) ਵਿੱਚ ਇਕੱਠੇ ਕਰਨ ਲਈ ਬਿਨੈ ਕੀਤੀ ਸੀ; ਪਰ ਸਾਹਿਬਾਂ ਪ੍ਰਵਾਨ ਨਹੀਂ ਸੀ ਕੀਤੀ।

(ਚਰਨ ਦਸਵਾਂ, ਛੰਦ ੩੭੦-੭੧)

੧-ਵੇਖਿਆ।

ਛੋਰਿ[1] ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰਿ ਕਰੌਂ ਬਡਾਈ ॥੧੧

ਯਾਨੀ ਜਿਉਂ ੨ ਆਪ ਨੂੰ ਪਿਛਲੇ ਜਨਮਾਂ ਵਿਚਿ ਵੇਖੇ ਨਿਰੰਕਾਰ ਦੇ ਕਉਤੁਕ ਚੇਤੇ ਆਉਂਦੇ ਗਏ; ਤਿਉਂ ੨ ਗ੍ਰੰਥ ਰਚਦੇ ਗਏ । ਸਭ ਤੋਂ ਪਹਿਲੋਂ ਜੁੱਗਾਂ ਦੀ ਵਰਤ ਰਹੀ ਚੋਕੜੀ ਦੇ ਪਹਿਲੇ ਪਹਿਰੇ—ਸਤਿਜੁਗ—ਦੀ ਵਾਰਤਾ ਯਾਦ ਆਈ; ਸੋ, ਪਹਿਲ-ਪ੍ਰਥਮੇ ਦੇਵੀ ਦੇ ਦੈਤਾਂ ਨਾਲ ਹੋਏ ਜੁੱਧ ਦੀ ਕਥਾ, 'ਮਾਰਕੰਡੇ ਪੁਰਾਣ' ਵਿੱਚ ਦਿੱਤੀ ਕਹਾਣੀ ਦੇ ਅਧਾਰ ਪੁਰ, ਮੁੱਢ ਥੋਂ ਅਖੀਰ ਤੱਕ ਖੋਲ੍ਹ ਕੇ ਸੁਣਾ ਦਿੱਤੀ। ਇਸ ਕਥਾ ਦੇ ੨੨੭ ਛੰਦ, ਵੀਹ-ਵਿਸਵੇ ਸੰਮਤ ਸਤਾਰਾਂ ਸੈ ਚਾਲੀ-ਇਕਤਾਲੀਹ ਬਿੱ: (੧੬੮੩-੪ ਈ:) ਦੇ ਇਰਦ-ਗਿਰਦ ਲਿਖੇ ਗਏ । ਅਰੁ ਬਾਕੀ ਛਿਅ (੬),—ਪਟਨਈ ਬੀੜ ਵਿਚ ਇਸ ਰਚਨਾਂ ਦੇ ਅੰਤਿ ਲਿਖੀ ਤਾਰੀਖ ਅਨੁਸਾਰ "ਸੰਮਤ ੧੭੫੨ ਮਿਤੀ ਫੱਗੁਣ ੨੯" ਨੂੰ ਨਵੇਂ ਰਚ ਕੇ ਵਧਾਏ ਗਏ।

੨—ਕ੍ਰਿਸ਼ਨ ਕਥਾ—

(ੳ) ਦਸਮ ਕਥਾ ਭਾਗਵਤ ਕੀ—ਉੱਤੇ ਦਿੱਤੀਆਂ 'ਖਾਸ ਦਸਤਖ਼ਤੀ ਪਉੜੀਆਂ' ਦੀ ੨੨੫੯ਵੀਂ ਚੌਪਈ ਵਿਚ ਆਪ ਫਰਮਾਉਂਦੇ ਹਨ—

"ਜੇ ਜੇ ਕ੍ਰਿਸ਼ਨ ਚਰਿਤ੍ਰ ਦਿਖਾਏ।
'ਦਸਮ' ਬੀਚ ਸਭ ਭਾਖਿ ਸੁਨਾਏ।
ਗਿਆਰਾ ਸਹਸ ਛਿਆਸੀ ਛੰਦਾ।
ਕਹੇ 'ਦਸਮ' ਪੁਰਿ ਬੈਠਿ ਅਨੰਦਾ ॥"

ਅਰਥਾਤ ਦੁਆਪਰ ਜੁਗ ਵਿਚ, ਕ੍ਰਿਸ਼ਨ ਰੂਪ ਧਾਰ ਕੇ, ਜਗਦੀਸ਼ ਨੇ ਜੋ ਜੋ ਚਰਿਤ੍ਰ ਵਿਖਾਲ੍ਹੇ ਸਨ; ਭਾਗਵਤ ਦੇ ਦਸਵੇਂ ਸਿਕੰਧ 'ਚੋਂ ਕਹਾਣੀ ਲੈ ਕੈ, ਅਸਾਂ ੧੧੯੬ ਛੰਦਾਂ ਵਿੱਚ ਅਨੰਦਪੁਰਿ (ਮਾਖੋਵਾਲ) ਬਹਿਕੇ ਆਖੇ (ਰਚੇ) ਸਨ। ਇਨ੍ਹਾਂ ਦੋਹਾਂ ਰਚਨਾਵਾਂ ਦੀ ਛੰਦਾ-ਬੰਦੀ ਤੇ ਉਚਾਰਨ-ਢਬ ਦਾ ਮੇਲ-ਗੇਲ ਵੇਖ ਕੇ, ਯਕੀਨ ਹੁੰਦਾ ਇ; ਕਿ ਭਾਗਵਤ ਦੀ 'ਦਸਮ ਕਥਾ' ਬੀ ਸੰਮਤ ਸਤਾਰਾਂ ਸੈ ਇਕਤਾਲੀ-ਬੈਤਾਲੀਹ

[1]—ਖੋਲ੍ਹ ਕੇ ਵਿਸਥਾਰ ਨਾਲ।



(੧੬੮੪—੫ ਈ:) ਦੇ ਏੜ-ਗੇੜ ਵਿੱਚ ਹੀ ਤਿਆਰ ਹੋਈ ਹੈ।

(ਅ) ਗੋਪੀ ਬਿਰਹ ਨਾਟਕ—ਲੇਕਿਨ ਓਦੋਂ ਕੁ ਹੀ ਗ੍ਰੰਥ ਰਚਣਹਾਰ ਜੀ ਦੀ, ਕਹਲੂਰ ਪਤਿ ਰਾਜਾ ਭੀਮ ਚੰਦ ਨਾਲ ਅਣ-ਬਣ ਹੋ ਗਈ; ਤੇ ਆਪ ਦੇ ਕਥਨ—

ਦੇਸ-ਚਾਲ ਹਮ ਤੇ ਪੁਨਿ ਭਈ।
'ਸਹਰ ਪਾਂਵਟਾ' ਕੀ ਸੁਧਿ ਲਈ।
ਕਾਲਿੰਦ੍ਰੀ ਤਟਿ ਕਰੇ ਬਿਲਾਸਾ।
ਅਨਿਕ ਭਾਂਤਿ ਕੇ ਪੇਖਿ ਤਮਾਸਾ ॥੨ (ਅਧਿ: ੭)

——ਅਨੁਸਾਰ, ਆਪ ਨੂੰ ਵਤਨ ਛੱਡਿ ਪਰਦੇਸ (ਨਾਹਣ-ਰਾਜ ਵਿਚ) ਪਾਂਵਟੇ ਸ਼ਹਿਰ ਜਾਣਾ ਪੈ ਗਿਆ। ਓਥੇ ਨਾਲ ਹੀ ਜਮੁਨਾ ਨਦੀ ਵਗਦੀ ਹੈ, ਉਸ ਦੇ ਕਨਾਰੇ ਖ਼ੂਬ ਕੇਡ-ਤਮਾਸ਼ੇ ਕੀਤੇ ਤੇ ਪ੍ਰਭੂ ਦੀ ਲੀਲਾ ਦੇ ਵੰਨ-ਸਵੰਨੇ ਰੰਗ ਵੇਖੇ। ਤਾਜ਼ੇ ਵਤਨ-ਵਿਛੋੜੇ ਦੇ ਬਿਰਹੇ, ਓਥੇ ਜਾ ਕੇ ਆਪਨੇ ਕ੍ਰਿਸ਼ਨ ਜੀ ਦੀਆਂ ਪ੍ਰੇਮੀ ਗੋਪੀਆਂ ਦੇ ਬਿਰਹੁੰ—ਬਿਛੋਹ ਦੇ ਪੱਜਿ ਗਾਏ। ਇਨ੍ਹਾਂ ੧੩੪ ਛੰਦਾਂ ਦਾ ਰਚਨ-ਕਾਲ, ਆਪ ਨੇ ਖ਼ੁਦ ਹੀ ਸੰਮਤ ਸਤਾਰਾਂ ਸੈ ਚਉਤਾਲੀਹ ਸਾਵਣ (ਜੁਲਾਈ ੧੬੮੭) ਦੱਸਿਆ ਹੈ:—

ਸੱਤ੍ਰਹ ਸੈ ਚਵਤਾਲ ਸੋਂ, ਸਾਵਨ ਸੁਦਿ ਬੁਧਵਾਰਿ।
'ਨਗਰ ਪਾਂਵਟਾ' ਮੋਂ ਸੁ ਮੈ ਰਚਜੋ ਗ੍ਰੰਥ ਸੁਧਾਰਿ ॥੯੪੯॥*
[(੩੯੧੮)

(ੲ) ਰਾਸ ਮੰਡਲ—ਅਗਲੇ ਹੀ ਵਰ੍ਹੇ——ਸੰਮਤ ਸਤਾਰਾਂ ਸੋ ਪੈਂਤਾਲੀਹ (੧੬੮੮ ਈ:) ਵਿੱਚ,——ਆਪ ਨੇ ਕਾਨ੍ਹ ਸਲੋਨੜੇ ਤੇ ਹਰਨਾਖੀਆਂ ਗੋਪੀਆਂ ਦੇ ਆਪੋ-ਵਿਚ ਖੇਡੇ ਪ੍ਰੇਮ-ਖੇਲ੍ਹ, ੩੪੦ ਛੰਦਾਂ ਵਿੱਚ ਵਰਣਨ ਕੀਤੇ । ਇਸ ਪ੍ਰੇਮ-ਕਥਾ ਦਾ ਨਾਮ 'ਰਾਸ-ਮੰਡਲ' ਰੱਖਿਆ। ਜਿਹਾ ਕੁ ਆਪ ਲਿਖਦੇ ਹਨ:—

*ਇਹ ਅੰਕੁ ਭਾਈ ਮਨੀ ਸਿੰਘ ਜੀ 'ਸ਼ਹੀਦ' ਵਾਲੀ ਬੀੜ ਦਾ ਹੈ, ਅਰੁ ਬ੍ਰੈਕਟਾਂ ਅੰਦਰ ਪਟਣੇ ਸਾਹਿਬ ਵਾਲੀ ਦਾ । ਛਾਪੇ ਦੀ ਬੀੜ ਵਿੱਚ ਇਸ ਦਾ ਅੰਕੁ ੯੮੩ ਹੈ।

ਅਰੁ ਪੁਨਿ ਕਹਾ ਰਾਸ-ਮੰਡਲਾ।
ਜਿਹ ਬਿਧਿ ਹਰਿ ਗੋਪਿਨ ਤਨ ਖਿਲਾ।
ਤੀਨ ਸਪਤ ਅਰੁ ਚਾਲਿਸ ਕਹੇ।
... ... ... ... (ਖਾਸ ਨੋਟ)
ਸੱਤ੍ਰਹ ਸੈ ਪੈਂਤਾਲ ਸੌਂ ਕੀਨੀ ਕਥਾ ਸੁਧਾਰਿ।
... ... ... ... ॥੭੫੦*(੩੭੯੬)

ਸੰਮਤ ਸਤਾਰਾਂ ਸੈ ਚਉਤਾਲੀਹ ਵਿੱਚ ਹੀ ਬਾਬਾ ਰਾਮ ਰਾਇ ਜੀ ਅਚਾਨਕ ਪਰਲੋਕ-ਗਾਮੀ ਹੋ ਗਏ। ਸ੍ਰੀ ਨਗਰੀਆ ਰਾਜਾ ਫਤਿਹ ਸ਼ਾਹ ਉਨ੍ਹਾਂ ਦੀਆਂ ਆਤਮਕ ਸ਼ਕਤੀਆਂ ਦਾ ਕਾਇਲ ਸੀ; ਤੇ ਉਨ੍ਹਾਂ ਦੇ ਬਲ-ਬੁੱਤੇ ਪੁਰ ਗੁਆਂਢੀ ਜ਼ਿਮੀਦਾਰਾਂ ਉੱਤੇ ਰੌਬ ਛਾਂਟਦਾ ਤੇ ਉਨ੍ਹਾਂ ਨੂੰ ਤੰਗ ਕਰਦਾ ਰਹਿੰਦਾ ਸੀ। ਪਰ ਸ੍ਰੀ ਦਸਮੇਸ਼ ਜੀ ਦੇ ਨਾਹਣ ਦੇਸਿ ਆ ਵਿਰਾਜਣ ਕਰਕੇ, ਬਾਬਾ ਜੀ ਨੇ ਉਸ ਦੀਆਂ ਖਰ-ਮਸਤੀਆਂ ਨੂੰ ਨਕੇਲ ਪਾ ਲਈ ਸੀ। ਉਨ੍ਹਾਂ ਦਾ ਡਰ ਸਿਰੋਂ ਲਹਿੰਦਿਆਂ ਸਾਰ, ਉਸ ਨੇ ਗੁਰੂ-ਘਰ ਦੇ ਵਿਰੋਧੀ ਰਾਜਾ ਭੀਮ ਚੰਦ ਕਹਲੂਰੀਏ ਨਾਲ ਸਾਕਾਦਾਰੀ ਗੰਢ ਕੇ, ਮੁੜਿ ਮਛਰਨਾ ਸ਼ੁਰੂ ਕਰ ਦਿੱਤਾ। ਅਰੁ ਗੁਰੂ ਸਾਹਿਬਾਂ ਨਾਲ ਭੀ ਆਨੀਂ-ਬਹਾਨੀਂ ਖੁਣਸਾਉਣ ਲੱਗ ਪਿਆ। ਸਤਿਗੁਰਾਂ ਨੇ ਆਗਮ ਵਿਚਾਰ ਕੇ, ਸਿੱਖਾਂ ਵਿਚ ਧਰਮ-ਜੁੱਧ ਲਈ ਜਜ਼ਬਾ-ਜੋਸ਼ ਪੈਦਾ ਕਰਨ ਹਿੱਤ ਸ੍ਰੀ ਕਿਸ਼ਨ ਜੀ ਦੇ ਜੁੱਧ-ਪ੍ਰਸੰਗ ਭਾਖਾ ਵਿਚ ਰਚਣੇ ਅਰੰਭ ਦਿੱਤੇ। ਇਉਂ

(ਸ) 'ਜੁੱਧ ਪ੍ਰਬੰਧ' ਸਿਰਲੇਖ ਹੇਠ ਅੱਠ ਸੌ ਪੰਜਹੱਤ੍ਰ ਛੰਦਾਂ ਦੀ ਇਕ ਹੋਰ ਪੋਥੀ ਰਚ ਲਈ। ਜਿਹਾ ਕਿ ਆਪ ਦਾ ਕਥਨ ਹੈ–

ਬਹੁਰ ਸੁ 'ਜੁਧ-ਪ੍ਰਬੰਧ' ਬਖਾਨਾ।
ਜਿਹ ਬਿਧਿ ਹਰਿ ਦਾਰੁਣ ਰਣ ਠਾਨਾ।
ਆਠ ਸਹਸ ਪਚਹੱਤਰ ਪ੍ਰਧਾਨੇ।
ਕਹਾ ਛੰਦ ਪ੍ਰਬੰਧ ਮਿਆਨੇ। (ਨੋਟ ਖਾਸ)

*ਇਹ ਅੰਕ ਭਾਈ ਮਨੀ ਸਿੰਘ ਵਾਲੀ ਬੀੜ ਅਨੁਸਾਰ ਹੈ; ਤੇ ਬ੍ਰੈਕਟਾਂ ਅੰਦਰਿ ਪਟਨਾ ਸਾਹਿਬ ਵਾਲੀ ਮੁਤਾਬਿਕ। ਲੇਕਿਨ ਛਾਪੇ ਦੀ ਬੀੜ ਵਿੱਚ ਇਹ ਛੰਦ ੭੫੪ ਅੰਕ ਪੁਰ ਆਇਆ ਹੈ।



ਸਤ੍ਰਹ ਸੈ ਪੈਂਤਾਲ ਮੈ, ਸਾਵਨ ਸੁਦਿ ਥਿਤਿ ਦੀਪ।
ਨਗਰ ਪਾਂਵਟਾ ਸੁਭਕਰਨ ਜਮੁਨਾ ਬਹੈ ਸਮੀਪ॥ ੩੪੫੬*

੩–ਸ਼ਸਤ੍ਰ ਨਾਮ ਮਾਲਾ ਪੁਰਾਣ ਸਤਿਗੁਰਾਂ ਨੇ ਉਸ ਮੌਕੇ ਲਿਖਿਆ ਜਾਪਦਾ ਇ; ਜਦੋਂ ਆਪ ਨੂੰ ਪੁਰਾਣਕ ਵਿਦਵਾਨਾਂ ਤੇ ਪੰਡਿਤਾਂ ਵਲੋਂ, ਯਵਨ-ਰਾਜ ਦਾ ਬਲ ਤੋੜਨ ਲਈ 'ਦੁਰਗਾ ਦੇਵੀ' ਦੀ ਅਰਾਧਨਾ--ਆਵਾਹਨ ਕਰਨ ਦੇ ਸਲਾਹ-ਮਸ਼ਵਰੇ ਦੇਣੇ ਸ਼ੁਰੂ ਕੀਤੇ ਗਏ। ਗੁਰੂ ਜੀ ਨੇ ਸੋ ਦੀ ਇੱਕ--

"ਅਕਾਲ ਪੁਰਖ ਕੀ ਰੱਛਾ ਹਮ ਨੈ।
ਸਰਬ ਲੋਹ ਦੀ ਰੱਛਿਆ ਹਮ ਨੈ।
ਸਰਬ ਕਾਲ ਜੀ ਦੀ ਰੱਛਿਆ ਹਮ ਨੈ।
ਸਰਬ ਲੋਹ ਜੀ ਦੀ ਸਦਾ ਰੱਛਿਆ ਹਮ ਨੈ।

ਤੇ

"ਅਸਿ, ਕ੍ਰਿਪਾਨ, ਖੰਡੋ ਖੜਗ, ਤੁਪਕ, ਤਬਰ ਅਰੁ ਤੀਰ;
ਸੈਫ, ਸਿਰੋਹੀ, ਸੈਹਥੀ, ਇਹੈ ਹਮਾਰੇ ਪੀਰ!!"––

ਸੁਣਾ ਕੇ, ਉਨ੍ਹਾਂ ਦੇ ਮੂੰਹ ਬੰਦ ਕੀਤੇ। ਵੀਹ-ਵਿੱਸਵੇ ਇਹ ਗੱਲ ਸੰਮਤ ੧੭੪੨–੩ ਦੀ ਹੈ।

੪–ਵਾਰ ਦੁਰਗਾ ਕੀ–'ਚੰਡੀ ਚਰਿਤ੍ਰ' ਗੁਰੂ ਜੀ ਨੇ, ਉੱਤਰ ਭਾਰਤ ਦੀ ਆਮ ਪ੍ਰਚਲਤ ਸਾਹਿਤਕ-ਭਾਖਾ (ਹਿੰਦੀ ਬੋਲੀ) ਵਿੱਚ ਰਚਿਆ ਸੀ। ਇਸੇ ਪ੍ਰਸੰਗ ਨੂੰ, ਪੰਜਾਬੀ-ਬੀਰਾਂ ਅੰਦਰ ਜੁੱਧ-ਜੰਗ ਲਈ ਜੋਸ਼ ਤੇ ਬੀਰ-ਰਸ ਭਰਨ ਹਿਤ, ਦੇਸੀ ਬੋਲੀ ਦੇ ਹਰ-ਮਨ ਪਿਆਰੇ ਕਾਵਿ 'ਵਾਰ' ਦਾ ਰੂਪ ਦਿੱਤਾ। ਜਿਸ ਨੇ ਹਟਵਾਣੀਆਂ, ਤੇ ਮਾਲੀਆਂ ਪਾਲ੍ਹੀਆਂ ਤੇ ਸਾਧਾਂ-ਫਕੀਰਾਂ ਨੂੰ ਬੀ, ਸਾਂਦਲ-ਬਾਰ ਦੇ ਸ਼ੇਰ-ਬ਼ਬਰ ਬਣਾ ਦਿੱਤਾ। ਇਸ ਬੀਰ-ਰਸੀ ਰਚਨਾ ਦੇ ਅਸਰ ਦਾ ਪ੍ਰਤੱਖ ਸਬੂਤ, ਛੇਤੀ ਹੀ ਬਾੱਦ, ਭੰਗਾਣੀ ਦੀ ਭੈ-ਭਰਪੂਰ ਰਣ-ਭੂਮੀ ਵਿਚ ਦੁਨੀਆਂ ਨੇ ਵੇਖ ਲਿਆ।

੫–ਅਕਾਲ ਉਸਤਤਿ–ਜੁੱਧ-ਪ੍ਰਬੰਧ ਲਿਖ ਕੇ, 'ਕ੍ਰਿਸ਼ਨ-

*ਇਹ ਅੰਗੁ ਪਟਨੇ ਸਾਹਿਬ ਵਾਲੀ ਬੀੜ ਦਾ ਹੈ। ਛਾਪੇ ਵਿੱਚ ਇਸ ਛੰਦ ਦਾ ਅੰਕੁ ੨੪੯੦ ਹੈ।

ਕਥਾ' ਦਾ ਪ੍ਰਸੰਗ ਸੰਪੂਰਨ ਕਰ ਦਿੱਤਾ ਗਿਆ ਸੀ। ਏਦੂੰ ਅੱਠ ਨੌ ਮਹੀਨੇ ਮਗਰੋਂ ਹੀ, ਆਉਂਦੇ ਵੈਸਾਖ ਸੰਮਤ ਸਤਾਰਾਂ ਸੈ ਛਿਤਾਲੀਹ (ਅਪਰੈਲ ੧੬੮੯ ਈ:) ਵਿੱਚ ਗੁਰੂ ਜੀ ਨੂੰ ਭੰਗਾਣੀ ਜੁੱਧ ਲੜਨਾ ਪੈ ਗਿਆ। ਅਰੁ ਉਸ ਵਿਚ ਸਤਿਗੁਰਾਂ ਨੂੰ ਫਤਿਹ ਪ੍ਰਾਪਤਿ ਹੋਈ; ਭੀਮ ਚੰਦ ਹੋਰੀਂ ਹਾਰ ਕੇ ਅਧੀਨਗੀ ਮੰਨ ਗਏ। ਇਸ ਪੁਰ ਸਿੱਖਾਂ ਨੂੰ ਏਨਾ ਚਾਉ ਚੜ੍ਹਿਆ ਕਿ—ਗੁਰੂ ਸਾਹਿਬ ਦੇ ਆਪਣੇ ਕਥਨ ਅਨੁਸਾਰ—

"ਜੁੱਧ ਜੀਤਿ ਆਏ ਜਬੈ, ਟਿਕੈਂ ਨ ਤਿਨ ਪੁਰਿ ਪਾਂਵ।"—

ਇਸ ਲਈ ਸਤਿਗੁਰਾਂ—

"ਕਾਹਲੂਰ ਮਹਿ ਬਾਂਧਿਓ, ਆਨਿ, 'ਅਨੰਦਪੁਰ ਗਾਂਵ ॥੩੬"

('ਅਪਨੀ ਕਥਾ'—ਅਧਿ: ੮ ਵਾਂ)

ਇਉਂ ਆਪ ਪਾਂਵਟੇ ਤੋਂ ਮੁੜਿ, ਸੰਮਤ ਸਤਾਰਾਂ ਸੈ ਛਿਤਾਲੀਹ ਕੱਤਿਕ-ਮੱਘਰ (ਅਕਤੂਬਰ—ਨਵੰਬਰ ੧੬੮੯ ਈ:) ਵਿਚ ਹੀ ਮਾਖੋਵਾਲ ਆ ਵਿਰਾਜੇ। 'ਅਨੰਦਗੜ੍ਹ' ਆਦਿ ਹਿਫਾਜ਼ਤੀ ਕਿਲ੍ਹੇ ਬਣਾ ਕੇ, ਨਵੀਂ ਬਸਤੀ ਦਾ ਨਾਮ 'ਅਨੰਦਪੁਰ' ਰੱਖਿਆ। ਵਸ ਰਹੀ ਨਗਰੀ ਵਿਚ ਹਰ ਖਿਆਲ ਤੇ ਹਰ ਕਸਬ ਦੇ ਲੋਕੀ ਆ ਕੇ, ਆਬਾਦ ਹੋਣ ਲੱਗੇ। ਸਤਿਗੁਰਾਂ ਦੀ ਪਹਿਲੇ 'ਧਰਮ ਜੁੱਧ' ਵਿਚ ਹੀ ਸ਼ਾਨਦਾਰ ਫਤਿਹ ਸੁਣਕੇ, ਲੋਕੀ ਹੈਰਾਨ ਹੁੰਦੇ; ਤੇ ਦੂਰੋਂ ੨ ਦਰਸ਼ਨਾਂ ਅਰੁ ਖਿਆਲਾਂ ਦਾ ਵਟਾਂਦਰਾ ਕਰਨ ਆਉਂਦੇ ਸਨ। ਹਰ ਮਜ਼ਹਬ ਅਰੁ ਫਿਰਕੇ ਦੇ ਮੋਢੀ-ਮੁਖੀਏ ਸਾਧੂ-ਸੰਤ, ਪੀਰ-ਫਕੀਰ ਅਤੇ ਰਾਜਸੀ-ਨੇਤਾ ਭੀ ਆ ਕੇ, ਆਰਥਕ ਤੇ ਪਰਮਾਰਥਕ ਚਰਚਾ-ਵਿਚਾਰ ਕਰਦੇ ਸਨ। ਇਨ੍ਹਾਂ ਬਹਿਸਾਂ-ਵਿਚਾਰਾਂ ਵਿਚ ਪ੍ਰਗਟ ਹੋਏ ਨੁਕਤੇ, ਸੱਚੇ ਪਾਤਿਸ਼ਾਹ ਨੇ, 'ਅਕਾਲ ਉਸਤਤਿ' ਸਿਰਨਾਵੇਂ ਹੇਠ ਛਪੇ ਵਿੱਕੋਲਿੱਤਰੇ ਛੰਦਾਂ ਵਿਚ ਗੁੰਦੇ ਹਨ। ਇਨ੍ਹਾਂ ਛੰਦਾਂ ਦੀ ਕੁੱਲ ਗਿਣਤੀ ੨੭੨ ਹੋ ਗਈ ਹੈ। ਪਰ ਇਹ ਸਾਰੇ ਇੱਕੋ ਸਮੇਂ ਇਕੱਠੇ ਨਹੀਂ ਰਚੇ ਗਏ। ੧੧ਵੇਂ ਤੋਂ ੧੫੦ਵੇਂ ਤੱਕ, ਸੰਮਤ ਸਤਾਰਾਂ ਸੈ ਤ੍ਰਿਵੰਜਾ ਤੋਂ ਪਹਿਲਾਂ, ੧੫੧ ਤੋਂ ੧੬੦ ਤਕ ਦਸ ਸ੍ਵੈਯੇ 'ਸੀਸ ਭੇਟ ਵੈਸਾਖੀ' ਦੇ ਮੌਕੇ; ਏਦੂੰ ਅਗਲੇ ੨੦੦ ਤੱਕ ਸੰਮਤ ਸਤਾਰਾ ਸੈ ੫੪—੫੫ ਬਿੱ: ਵਿੱਚ; ਅਤੇ ੨੦੧ ਤੋਂ ਅਗਲੇ ਸਾਰੇ 'ਵਿਚਿੱਤ੍ਰ ਨਾਟਕ ਗ੍ਰੰਥ' ਦੀ ਉਥਾਨਕਾ ਵਜੋਂ ਸੰਮਤ ਸਤਾਰਾਂ ਸੈ ਪਚ-ਵੰਜਾਹ ਬਿੱ: (੧੬੯੮ ਈ:) ਵਿਚ ਤਿਆਰ ਹੋਏ ਸਹੀ ਹੁੰਦੇ ਹਨਿ। ਅਰੁ



ਮੁਢਲੀਆਂ ਦਸ ਚੌਪਈਆਂ 'ਵਿਚਿੱਤ੍ਰ ਨਾਟਕ ਗ੍ਰੰਥ' ਸੰਪੂਰਨ ਕਰਨ ਸਮੇਂ—ਸੰਮਤ ਸਤਾਰਾਂ ਸੈ ਪਚਵੰਜਾਹ ਜੇਠ ਮਹੀਨੇ ਅੰਦਰਿ ਲਿਖੀਆਂ ਹਨ।

੬—ਚਰਿਤ੍ਰੋਪਾਖ੍ਯਾਨ ਗ੍ਰੰਥ—ਸੰਮਤ ਸਤਾਰਾਂ ਸੈ ੪੭—੮ ਬਿੱ: (੧੬੯੦—੯੧ ਈ:) ਵਿਚ ਜਦੋਂ ਦਸਮੇਸ਼ ਪਿਤਾ ਜੋਗੀ, ਵੈਰਾਗੀ ਤੇ ਸੰਨਿਆਸੀ ਆਦਿ ਸੰਪਰਦਾਵਾਂ ਦੇ ਸਿੱਧਾਂ-ਸਾਧਾਂ ਦੇ ਪਰਖ-ਪ੍ਰਖਾਵੇ ਕਰ ਰਹੇ ਸਨ; ਤਾਂ ਵੈਸਾਖੀ ਤੇ ਦੀਵਾਲੀ ਦੇ ਮੇਲਿਆਂ ਪੁਰ 'ਛਜੀਆ' ਰਾਮਜਨੀ ਤੇ 'ਅਨੂਪ ਕੌਰ' ਲਾਹੌਰੀ ਖਤ੍ਰੇਟੀ ਆਦਿ ਰੂਪ-ਜੋਬਨ ਮੱਤੀਆਂ ਮੁੰਧ-ਮੁਟਿਆਰਾਂ ਭੀ ਅਨੰਦਪੁਰਿ ਆਈਆਂ; ਅਰੁ ਸੱਚੇ ਪਾਤਿਸ਼ਾਹ ਦੀ ਚੜ੍ਹਦੀ ਜੁਆਨੀ ਤੇ ਮਨੋਹਰ ਨੁਹਾਰ ਵੇਖ ਕੇ ਮੋਹਿਤ ਹੋ ਗਈਆਂ। ਸਤਿਗੁਰਾਂ, ਨਾਰੀ ਦੇ ਪ੍ਰਾਕ੍ਰਿਤਕ ਸੁਭਾਉ ਦੇ ਸਦਕੇ ਉਨ੍ਹਾਂ ਦੀਆਂ ਭੁੱਲਾਂ ਬਖਸ਼ੀਆਂ ਤੇ ਸੁਮੱਤੇ ਲਾਈਆਂ। ਲੇਕਿਨ ਸਿੱਖਾਂ ਨੂੰ ਐਸੇ ਛਲ-ਛਿੱਦ੍ਰਾਂ ਤੋਂ ਬਚਣ ਦੀ ਸਿੱਖਿਆ ਦੇਣ ਦੇ ਖਿਆਲ ਨਾਲ, ਉਨ੍ਹਾਂ ਹੀ ਦਿਨਾਂ ਤੋਂ ਨਰ-ਨਾਰੀਆਂ ਦੇ ਚਲਨ ਸੰਬੰਧੀ ਪਖਾਣੇ ਕਲਮ-ਬੰਦ ਕਰਨੇ ਅਰੰਭ ਦਿੱਤੇ। ਅਰੰਭ ਕਰਨ ਸਮੇਂ ਹੀ ਆਪ ਨੇ ਦੱਸਿਆ:—

ਅਰਘ, ਗਰਭ, ਨ੍ਰਿਪ, ਤ੍ਰਿਯਨ ਕੋ, ਭੇਦ ਨਾ ਪਾਯੋ ਜਾਇ।
ਤਊ ਤਿਹਾਰੀ ਕ੍ਰਿਪਾ ਤੇ, ਕਛੁ ਕਛੁ ਕਹੋਂ ਬਨਾਇ ॥੪੪

ਅਗਾੜੀ ੧੬ਵੇਂ ਚਰਿਤ੍ਰ ਵਿੱਚ, ਗ੍ਰੰਥ—ਕਰਤਾ ਜੀ ਨੇ, 'ਇਸਤ੍ਰੀ-ਚਰਿਤ੍ਰ' ਲਿਖਣ ਦੇ ਕਾਰਣਾਂ ਵਲਿ ਐਕੁਣ ਇਸ਼ਾਰਾ ਵੀ ਕੀਤਾ ਹੈ:—

ਤਬੈ ਰਾਇ ਗ੍ਰਿਹਿ ਆਇ ਸੁ ਪ੍ਰਣ ਐਸੋ ਕਿਯੋ।
ਭਲੇ ਜਤਨ ਸੋਂ ਰਾਖਿ ਧਰਮ ਅਬ ਮੈ ਲਿਯੋ।
ਦੇਸ ਦੇਸਿ ਨਿਜੁ ਪ੍ਰਭੁ ਕੀ ਪ੍ਰਭਾ ਬਖੇਰਿ ਹੋਂ।
ਹੋ, ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿ ਹੋਂ ॥ ੪੯

ਦੋਹਰਾ

ਵਹੈ ਪ੍ਰਤੱਗ੍ਯਾ ਤਦਿਨ ਤੇ, ਬਿਆਪਤਿ ਮੋ ਹਿਯ ਮਾਹਿ।
ਤਾ ਦਿਨ ਤੇ ਪਰਨਾਰਿ ਕੋ, ਹੇਰਤ ਕਬਹੂੰ ਨਾਹਿ ॥੫੦

ਇਨ੍ਹਾਂ ੪੦੪ ਪਖਾਣਿਆ ਦਾ ਨਾਮ ਆਪ ਨੇ 'ਚਰਿਤ੍ਰੋਪਾਖ੍ਯਾਨ' ਰੱਖ ਕੇ, ਸੰਮਤ ਸਤਾਰਾਂ ਸੈ ਤ੍ਰਿਵੰਜਾਹ ਭਾਦਰੋਂ ਸ਼ੁਦੀ ਅੱਠੇ

(? ਛਠਿ)* ਐਤਵਾਰਿ 'ਸਤਲੁਜ' ਨਦਿ ਕੰਢੇ–ਅਨੰਦਪੁਰ ਵਿਚ ਹੀ ਗ੍ਰੰਥ ਸੰਪੂਰਣ ਕੀਤਾ:–

ਸੰਮਤ ਸਤ੍ਰਹ ਸਹਸ ਭਣਿੱਜੈ।
ਅਰਧ ਸਹਸ ਫੁਨਿ ਤੀਨ ਕਹਿੱਜੈ॥
ਭਾਦ੍ਰਵ ਸੁਦਿ ਅਸਟਮਿ ਰਵਿਵਾਰਾ॥
ਤੀਰ ਸਤੁੱਦ੍ਰਵ ਗ੍ਰੰਥ ਸੁਧਾਰਾ॥ ੪੦੫(ਅੰਤਲਾ ਚਰਿਤ੍ਰ)

੭–ਬਚਿੱਤ੍ਰ ਨਾਟਕ ਗ੍ਰੰਥ–ਸੰਮਤ ਸਤਾਰਾਂ ਸੈ ਚੁਰੰਜਾਹ (੧੬੯੭ ਈ:) ਵਿੱਚ ਹੀ––

"ਇਕ ਸਮੈ ਸ੍ਰੀ ਆਤਮਾ, ਉਚਰਯੋ ਮਤਿ ਸਿਉਂ ਬੈਨ॥
ਸਭ ਪ੍ਰਤਾਪ ਜਗਦੀਸ਼ ਕੋ, ਕਹੋ ਸਕਲ ਬਿਧਿ ਤੈਨ॥੨੦੧

... ... ... ... ...

ਤੁਮ ਕਹੋ ਦੇਵ ਸਰਬੰ ਬਿਚਾਰ।
ਜਿਮ ਕੀਆ ਆਪ ਕਰਤੇ ਪਸਾਰ।...੧॥੨੩੧

––ਗੁਰੂ ਸਾਹਿਬ ਦੇ ਆਪਣੇ ਸੁੱਧ ਮਨ (ਯਾ ਸਰਧਾਲੂ ਸਿੱਖ) ਨੇ ਇਹ ਸਵਾਲ ਉਠਾਇਆ, ਕਿ ਜਗਤ-ਪਤਿ ਪਰਮਾਤਮਾ ਦਾ ਸਮੁੱਚਾ ਪ੍ਰਤਾਪ, ਹਰ ਵਿਧੀ ਨਾਲ ਵਰਣਨ ਕੀਤਾ ਜਾਏ ? ਤਾਂ ਗ੍ਰੰਥ-ਕਰਤਾ (ਗੁਰੂ ਸਾਹਿਬ) ਨੇ ਪ੍ਰਸ਼ਨ ਦੀ ਅਹਮੀਅਤ ਅਤੇ ਕਠਨਾਈ ਦਾ ਖਿਆਲ ਕਰਕੇ, ਫ਼ਰਮਾਇਆ:–

ਜੱਦਪਿ ਅਭੂਤ ਅਨਭੈ ਅਨੰਤ।
ਤਉ ਕਹੌਂ ਜਥਾ ਮਤਿ ਤ੍ਰੈਣ ਤੰਤ॥੧॥੨੩੧
(ਅਕਾਲ ਉਸਤਤਿ)

ਸੂਛਮ ਰੂਪ ਨ ਬਰਨਾ ਜਾਈ॥
ਬਿਰਧ ਸਰੂਪਹਿ ਕਹੌਂ ਬਨਾਈ॥੭

*ਸ੍ਵਾਮੀ ਕਨੂੰ ਪਿੱਲੇ ਦੀ ਲਿਖੀ Indian Ephamery (ਸੰਮਤ ਸਮਾਨਕਾ) ਅਨੁਸਾਰ, ਉਸ ਸਾਲ ਐਤਵਾਰ ਨੂੰ ਭਾਦ੍ਰੋਂ ਸੁਦੀ ਛੱਠਿ (੬) ਸੀ। ਹੋ ਸਕਦਾ ਇ, ਇਸ ਛੰਦ ਵਿੱਚ ਭੀ ਗੁਰੂ ਜੀ ਨੇ 'ਖਸਟਮਿ' ਹੀ ਲਿਖਿਆ ਹੋਵੇ; ਪਰ ਅੱਗੋਂ ਉਤਾਰਾ ਕਰਨ ਹਾਰੇ ਨੇ ਭੁਲੇਖੇ ਨਾਲ 'ਅਸਟਮਿ' ਬਣਾ ਲਿਆ ਹੋਵੇ।



ਤੁਮਰੀ ਪ੍ਰੇਮ-ਭਗਤਿ ਜਬ ਗਹਿ ਹੌਂ।
ਛੋਰਿ ਕਥਾ ਤਬ ਹੀ ਸਬ ਕਹਿ ਹੌਂ।
ਅਬ ਮੈਂ ਕਹੌਂ ਸੁ 'ਅਪਨੀ ਕਥਾ'।
'ਸੋਢੀ ਬੰਸ' ਉਪਜਿਆ ਜਥਾ॥੮
ਪ੍ਰਿਥਮ ਕਥਾ ਸੰਛੇਪ ਤੇ, ਕਹੌਂ ਸੁ ਹਿਤ ਚਿਤ ਲਾਇ॥
ਬਹੁਰ ਬਡੋ ਬਿਸਥਾਰ ਕੈ, ਕਹਿ ਹਉਂ ਸਭੋ ਸੁਨਾਇ॥੯
(ਬਿਚਿੱਤ੍ਰ ਨਾਟਕ–'ਅਪਨੀ ਕਥਾ'–ਅਧਿ: ੨)

ਭਾਵੇਂ ਪਰਮਾਤਮਾ ਤੱਤਾਂ, ਡਰ ਤੇ ਅੰਤ ਤੋਂ ਬਾਹਰ ਹੈ; ਤਦ ਵੀ ਆਪਣੀ ਬੁੱਧਿ ਅਨੁਸਾਰ ਉਸ ਦਾ ਸਾਰਾ ਪਸਾਰਾ (ਤੰਤ) ਵਰਣਨ ਕਰਦੇ ਹਾਂ। ਲੇਕਿਨ ਜਗਦੀਸ਼ ਦਾ ਸੂਖਮ (ਨਿਰਗੁਣ-ਨਿਰਾਕਾਰ) ਰੂਪ ਬਿਆਨਿਆਂ ਨਹੀਂ ਜਾ ਸਕਦਾ; ਇਸ ਲਈ ਉਸ ਦਾ ਮੋਟਾ ਸਰੂਪ–ਜੋ ਅਵਤਾਰਾਂ, ਨਬੀਆਂ ਆਦਿ ਮਹਾਂ-ਪੁਰਖਾਂ ਦੁਆਰਾ ਸਹੀ ਹੁੰਦਾ ਇ;––ਉਹੋ ਬਣਾ ਕੇ (ਚੰਗੀ ਤਰ੍ਹਾਂ) ਦੱਸਦੇ ਹਾਂ। ਉਹ ਬੀ ਤਦ ਹੀ ਸਾਰਾ ਖੋਲ੍ਹ ਕੇ ਦੱਸ ਸਕਾਂਗੇ; ਜੇ––ਹੇ ਜਗਦੀਸ਼! ਤੇਰੀ ਪ੍ਰੇਮਾ-ਭਗਤੀ ਪ੍ਰਾਪਤਿ ਕਰ ਲਵਾਂਗੇ। ––ਅੰਪਰ ਇਹ ਲੰਮੀ ਕਥਾ ਛੋਹਣ ਤੋਂ ਪਹਿਲਾਂ ਆਪਣੀ ਕਥਾ ਤੇ (ਆਪਣੇ) ਵੰਸ-'ਸੋਢੀ ਕੁਲਿ'–ਦੀ ਉਤਪਤੀ ਬਾਰੇ ਕੁਝ ਦੱਸ ਲਈਏ। ਇਹ ਕਥਾ ਬੀ ਤਦ ਹੀ ਸਮਝ ਵਿਚ ਆ ਸਕੇਗੀ, ਜਦ ਪਹਿਲੋਂ ਸ੍ਰਿਸ਼ਟੀ ਦੀ ਮੁਢਲੀ ਕਥਾ––ਭਾਵੇਂ ਸੰਖੇਪ ਹੀ ਹੋਵੇ––ਸੁਣਾਈ ਜਾਵੇ। ਸੋ ਇਸ ਦਾ ਏਥੇ ਥੋੜੇ ਸ਼ਬਦਾਂ'ਚਿ ਬਿਆਨ ਕਰਕੇ, ਫਿਰ ਪੂਰੇ ਵਿਸਥਾਰ ਨਾਲ 'ਜਗਦੀਸ਼ ਦਾ ਪ੍ਰਤਾਪ' ਵਰਣਨ ਕਰਾਂਗੇ।

ਇਹ ਹੈ 'ਬਿਚਿੱਤ੍ਰ ਨਾਟਕ ਗ੍ਰੰਥ' ਦੀ ਉਥਾਨਕਾ ਦਾ ਸਾਰ, ਜੋ ਗ੍ਰੰਥ-ਕਰਤਾ ਜੀ ਨੇ ਇਸ ਮਹਾਨ ਗ੍ਰੰਥ ਸੰਬੰਧੀ 'ਅਕਾਲ ਉਸਤਤਿ' ਦੇ ਅੰਤਲੇ ਭਾਗ, ਅਰੁ 'ਅਪਨੀ ਕਥਾ' ਦੇ ਸ਼ੁਰੂ ਵਿੱਚ ਲਿਖੀ ਹੈ।

(ੳ) ਅਪਨੀ ਕਥਾ–

ਕੀਤੇ ਬਚਨ ਅਨੁਸਾਰ, ਅਪਣੇ 'ਵੰਸ' ਤੇ ਨਿਜ ਕੀ ਕਥਾ [ਉਹ ਸਾਰੇ ਅਹਮ ਵਾਕਿਆਤ, ਜੋ ਸੰਮਤ ਸਤਾਰਾਂ ਸੈ ਪਚਵੰਜਾਹ ਬਿ: (੧੬੯੮ ਈ:) ਤਕ ਵਰਤ ਚੁੱਕੇ ਸਨ] ਸੰਖੇਪ ਤੌਰ ਪੁਰ ਵਰਣਨ ਕਰਕੇ, ਉਸ ਮਹਾਨ ਕਥਾ ਦਾ ਉਲੀਕ ਪੇਸ਼ ਕਰਦੇ ਹਨ; ਜੋ ਉਠਾਏ ਗਏ ਸਵਾਲ ਦਾ ਜਵਾਬ ਹੈ:–

ਅਬ ਜੋ ਜੋ ਮੈ ਲਖੇ ਤਮਾਸ਼ਾ।
ਸੋ ਸੋ ਕਰੋਂ ਤੁਮੈ ਅਰਦਾਸਾ।
ਜੋ ਪ੍ਰਭ ਕ੍ਰਿਪਾ-ਕਟਾਛ ਦਿਖੈ ਹੈ।
ਸੋ ਤਵ ਦਾਸ ਉਚਾਰਤ ਜੈ ਹੈ ॥੩
ਜਿਹ ਜਿਹ ਬਿਧਿ ਮੈਂ ਲਖੇ ਤਮਾਸਾ।
ਚਾਹਤ ਤਿਨ ਕੋ ਕੀਯੋ ਪ੍ਰਕਾਸ਼ਾ।
ਜੋ ਜੋ ਜਨਮ-ਪੂਰਬਲੇ ਹੇਰੇ।
ਕਹਿ ਹੋਂ ਸੁ ਪ੍ਰਭ ਪਰਾਕ੍ਰਮ ਤੇਰੇ ॥੪

* * * *

ਜਿਹ ਜਿਹ ਬਿਧਿ ਜਨਮਨ ਸੁਧਿ ਆਈ।
ਤਿਮ ਤਿਮ ਕਹੇ ਗਿਰੰਥ ਬਨਾਈ।
ਪ੍ਰਥਮੇ ਸਤਿਜੁਗ ਜਿਹ ਬਿਧਿ ਲਹਾ।
ਪ੍ਰਥਮੇ 'ਦੇਬਿ ਚਰਿਤ੍ਰ' ਕੋ ਕਹਾ ॥੧੦
ਪਹਿਲੇ 'ਚੰਡੀ ਚਰਿਤ੍ਰ' ਬਨਾਯੋ।
ਨਖ ਸਿਖ ਤੇ ਕ੍ਰਮ ਭਾਖ ਸੁਨਾਯੋ।
ਛੋਰਿ ਕਥਾ ਤਬ ਪ੍ਰਥਮ ਸੁਨਾਈ।
ਅਬ ਚਾਹਤ ਫਿਰਿ ਕਰੋਂ ਬਡਾਈ।੧੧
('ਅਪਨੀ ਕਥਾ'–ਅਧਿ: ੧੪)

## (ਅ) ਚੰਡੀ ਚਰਿਤ੍ਰ–

ਜਗਦੀਸ਼ ਦਾ ਪ੍ਰਤਾਪ ਦੱਸਣ ਲਈ ਆਪ ਨੇ ਚਾਲੂ ਜੁਗ-ਚੌਕੜੀ ਦਾ ਸਮਾਂ ਚੁਣਿਆ ਹੈ; ਅਰੁ ਜੋ ਚਲਿਤ ਤੇ ਪਰਾਕ੍ਰਮ ਕਵਿ ਚੂੜਾਮਣਿ ਨੇ ਆਪਣੇ ਪੂਰਬਲੇ ਜਨਮਾਂ ਵਿਚ ਵੇਖੇ; ਅਰੁ ਮਨਸਾ ਮਾਤਾ ਤੇ ਮਨੂਆਂ ਗੁਰੂ ਨੇ ਚੇਤੇ ਕਰਾ ਦਿੱਤੇ, ਉਨ੍ਹਾਂ ਨੂੰ ਸਮੇਂ ਦੀ ਤਰਤੀਬ ਨਾਲ ਹੀ ਸਤਿਜੁਗ ਤੋਂ ਲਿਖਣੇ ਅਰੰਭ ਕਰਦੇ ਹਨ। ਪਹਿਲਾ ਕਉਤੁਕ ਜਗਦੀਸ਼ ਨੇ 'ਚੰਡੀ ਦੇਵੀ' ਦੇ ਰੂਪ ਵਿਚ ਵਰਤਾਇਆ ਸੀ; ਸੋ ਉਸੇ ਨੂੰ ਆਪ ਨੇ 'ਦੇਬਿ ਚਰਿਤ੍ਰ' ਸਿਰਲੇਖ ਦੇ ਕੇ ਲਿਖਿਆ ਹੈ। ਆਪ ਦੱਸਦੇ ਹਨ ਕਿ "ਇਹੋ ਪ੍ਰਸੰਗ ਅਸਾਂ ਪਹਿਲੋਂ (ਸੰ: ੧੭੪੦-੪੧ ਵਿਚ) ਪੂਰੀ ਤਰਾਂ ਖੋਲ੍ਹ ਕੇ, ਮੁਢੋਂ ਲੈ ਕੇ ਅਖੀਰ ਤਕ ਸੁਣਾਇਆ ਸੀ; ਪਰ ਹੁਣ ਫੇਰ ਆਪ ਦੇ ਉਸੇ ਰੂਪ ਦਾ ਪਰਾਕ੍ਰਮ ਸੰਖੇਪ ਨਾਲ ਦੱਸ ਕੇ ਵਡਿਆਈ



ਕਰਨਾ ਚਾਹੁੰਦਾ ਹਾਂ!" ਇਉਂ ਆਪ ਨੇ 'ਦੇਬਿ ਚਰਿਤ੍ਰ' ਦੋਂਹ ਕਾਵਿ ਢੰਗਾਂ ਵਿਚ ਵਰਣਨ ਕਰਕੇ, ਪਹਿਲੀ ਰਚਨਾ ਦਾ ਸਿਰਲੇਖ 'ਚੰਡੀ ਚਰਿਤ੍ਰ-ਉਕਤਿ ਬਿਲਾਸ' (ਜਿਸ ਕੌਤੁਕ ਦਾ ਜ਼ਿਕਰ ਉੱਤੇ ਕੀਤਾ ਹੈ) ਤੇ ਦੂਜੀ ਦਾ 'ਚੰਡੀ ਚਰਿਤ੍ਰ-ਤ੍ਰਾਂਬੀ ਮਹਾਤਮ' ਦਿੱਤਾ ਹੈ; ਅਰੁ ਇਹੋ ਸੰਖੇਪ ਵਾਰਤਾ 'ਵਿਚਿਤ੍ਰ ਨਾਟਕ ਗ੍ਰੰਥ' ਦੇ ਸ਼ੁਰੂ ਵਿਚ ਰੱਖੀ ਹੈ।

## (ੲ) ਵਿਸ਼ਨੁ ਦੇ ੨੪ ਅਵਤਾਰ:–

ਇਸੇ ਵਰ੍ਹੇ ਆਪ ਨੇ, ਵਿਸ਼ਨੁ ਜੀ ਦੇ ਮੰਨੇ ਜਾਂਦੇ ਚਹਵੀਆਂ ਅਵਤਾਰਾਂ ਦੀ ਕਥਾ ਸੰਖੇਪ ਨਾਲ ਉਚਾਰਣ ਕੀਤੀ । [ਇਨ੍ਹਾਂ'ਚੋਂ ਕ੍ਰਿਸ਼ਨਾਵਤਾਰ ਦੀ ਕਥਾ ਤਾਂ ਪਹਿਲੋਂ ਲਿਖ ਹੀ ਚੁੱਕੇ ਸਨ; ਉਸ ਨੂੰ ਸੋਧ-ਛਾਂਟ ਕੇ, ਟਿਕਾਣੇ ਸਿਰ––'ਰਾਮ ਕਥਾ' ਤੋਂ ਅਗਾੜੀ ਇਕੀਹਵੇਂ ਥਾਂ––ਦਰਜ ਕਰਵਾ ਦਿੱਤਾ; ਅਰੁ ਏਦੋਂ ਪਹਿਲੇ ੨੦ ਅਵਤਾਰਾਂ ਦੀ ਤੇ ਅਪਨੀ-ਕਥਾ ਆਦਿ, ੨੦੩੮ ਛੰਦਾਂ* ਵਿੱਚ ਹੁਣ ਰਚ ਕੇ ਸ਼ਾਮਿਲ ਕੀਤੀ। ਚੁਨਾਂਚਿ ਇਸ ਰਚਨਾਂ ਦਾ ਸਮਾਂ, ਆਪ ਨੇ ਖ਼ੁਦ ਇਨ੍ਹਾਂ ਛੰਦਾਂ ਵਿੱਚ, ਸੰਮਤ ੧੭੫੫ ਮਿਤੀ ਹਾੜ੍ਹ ਵਦੀ ਏਕਮ (੧੪ ਹਾੜ੍ਹ=੧੩ ਜੂਨ ੧੬੯੮) ਦੱਸਿਆ ਹੈ:–

ਸੰਮਤ ਸੱਤ੍ਰਹ ਸਹਸ ਪਚਾਵਨ।
ਹਾੜ੍ਹ ਵਦੀ ਪ੍ਰਥਮ ਸੁਖ-ਦਾਵਨ।

---

*ਸੰਮਤ ੧੭੫੪–੫ ਵਿਚ ਰਚੇ ਇਨ੍ਹਾਂ ਛੰਦਾਂ ਦਾ ਵੇਰਵਾ ਇਹ ਹੈ:–

੧੦–ਛੰਦ, 'ਅਕਾਲ ਉਸਤਤਿ' ਦੇ ਮੁਢਲੀਆਂ ਚੌਪਈਆਂ;
੪੭੧–ਅਪਨੀ ਕਥਾ (ਚੌਦਾਂ ਅਧਿਆ);
੬–ਚੰਡੀ ਚਰਿਤ੍ਰ-੧, ਵਿਚ ਹੋਰ ਵਧਾਏ;
੨੬੨–ਚੰਡੀ ਚਰਿਤ੍ਰ–ਦੂਜੇ ਦੇ,
੧੨੭੨–ਵਿਸ਼ਨਾਵਤਾਰ–ਰਾਮ ਚੰਦ੍ਰ ਤੱਕ;
੬–ਸ੍ਰੀ ਕਰਵਾਲ ਜੀ ਕੀ ਉਸਤਤਿ } ਕ੍ਰਿਸ਼ਨ–ਕਥਾ
੧੧–ਸ੍ਰੀ ਸਾਹਿਬ ਜੀ ਕੀ ਉਸਤਤਿ } ਦੇ ਮੰਗਲ।

---

੨੦੩੮ = ਜੋੜ ਕੁਲ ਦੋ ਹਜ਼ਾਰ ਅਠੱਤੀਹ ਛੰਦ।

ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ।
ਭੂਲ ਪਰੀ ਲਹੁ ਲਿਹੁ ਸੁਧਾਰਾ ॥੮੬੦*

ਦੋਹਰਾ ॥

'ਨੈਤ੍ਰ-ਤੁੰਗ'[1] ਕੇ ਚਰਨ ਤਰਿ, ਸਤੁੱਦ੍ਰਵ ਤੀਰ ਤਰੰਗ।[2]
ਸ੍ਰੀ ਭਗਵਤਿ ਪੂਰਣ ਕਿਯੋ, 'ਰਘੁਬਰ-ਕਥਾ' ਪ੍ਰਸੰਗ ॥†
[੮੬੧†

ਲਗਦੇ ਹੱਥ ਹੀ, ਕ੍ਰਿਸ਼ਨਾਵਤਾਰ ਤੋਂ ਮਗਰਲੇ ਤਿੰਨਾਂ ਅਵਤਾਰਾਂ—ਅਰਜੁਨ, ਬੋਧ ਤੇ ਕਲਕੀ——ਦੀ ਕਥਾ ਲਿਖ ਕੇ, 'ਵਿਚਿੱਤ੍ਰ ਨਾਟਕ ਗ੍ਰੰਥ' ਦਾ ਇਹ ਭਾਗ ਮੁਕੰਮਲ ਕੀਤਾ।

(ਸ) ਉੱਪ ਅਵਤਾਰ—ਸੱਤ ਬ੍ਰਹਮਾ ਤੇ ਦੋ ਰੁਦ੍ਰ ਦੇ—ਭੀ ਇਸੇ ਮੌਕੇ ਲਿਖੇ ਗਏ।

(ਹ) ਅੰਤਿਕਾ ਦੇ—'ਸ਼ਬਦ ਰਾਗਾਂ ਕੇ' ੯ ਤੇ ਸ੍ਵਯੇ ੩੨—ਕੁਲ ਇਕਤਾਲੀਹ ਛੰਦ ਵੀ ਇਸੇ ਸਮੇਂ ਦੀ ਕ੍ਰਿਤ ਹਨ। ਚੂੰਕਿ ਜਗਦੀਸ਼ ਦਾ ਪ੍ਰਤਾਪ, ਮੰਨੇ ਗਏ ਪ੍ਰਭੂ ਦੇ ਪ੍ਰਤੱਖ ਰੂਪਾਂ (ਅਵਤਾਰਾਂ) ਦਾ ਆਸਰਾ ਲੈ ਕੇ, ਹਰ ਪਹਿਲੂ ਤੋਂ ਵਰਣਨ ਕਰਨਾ ਪਿਆ ਸੀ; ਅਤੇ ਅਕਸਰ ਛੰਦਾਂ ਵਿਚ ਇਹ ਕਿਰਤਮ ਨਾਵ ਲੈ ਲੈ ਕੇ ਵਾਹਗੁਰੂ-ਅਕਾਲ ਪੁਰਖ ਦੀ ਉਸਤਤਿ ਭੀ ਕੀਤੀ ਸੀ। ਇਸ ਤਰ੍ਹਾਂ ਆਪਣੇ ਇਸ਼ਟ-ਉਪਾਸ਼ਨਾਂ ਸੰਬੰਧੀ ਪੈ ਸਕਣ ਵਾਲੇ, ਭੁਲੇਖਿਆਂ ਦਾ ਸਮਾਧਾਨ ਇਨ੍ਹਾਂ ਛੰਦਾਂ

---

੧—'ਨੈਣਾ ਦੇਵੀ' ਨਾਮੇ ਟਿੱਲਾ। ੨—ਲਹਿਰਾਂ, ਭਾਵ ਨਦੀ।

*ਇਨ੍ਹਾਂ ਛੰਦਾਂ ਦੇ ਅੰਕ, 'ਪਟਨਾ ਸਾਹਿਬ' ਤੇ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਤਰਤੀਬ ਵਾਰ ੨੨੫੧—੨ ਹਨ। ਪਰ ਪਿੱਛੇ 'ਰਾਮ ਕਥਾ' ਵਿਚ ਇਕ ਛੰਦ ਨੂੰ ਅੰਕ ਲੱਗਣੋਂ ਰਹਿ ਗਿਆ ਸੀ; ਅਸਲ ਵਿੱਚ ਇਨ੍ਹਾਂ ਦੇ ਅੰਕ ੨੨੫੨—੩ ਚਾਹੀਦੇ ਸਨ। ਇਹ ਫਰਕ, ਗੁਰੂ ਸਾਹਿਬ ਨੇ 'ਖਾਸ ਦਸਖਤੀ' ਛੰਦਾਂ ਵਿਚ ੩੯੨੦ ਅਫਜ਼ੂੰ ਦੀ ਥਾਂ "'ਉਨਤਾਲੀ ਸੈ ਇਕੀਸ' ਬਖਾਨੇ।" ਲਿਖ ਕੇ ਕੱਢਿਆ ਹੈ।

†ਸਾਰੇ ਛੰਦ ਦਾ ਭਾਵ ਹੈ—'ਨੈਣਾ ਦੇਵੀ' ਟਿੱਲੇ ਥੱਲੇ, 'ਸਤਲੁਜ' ਦਰਿਯਾ ਕੰਢੇ, ਵਾਹਗੁਰੂ ਨੇ (ਯਾਨੀ ਉਸਦੀ ਕ੍ਰਿਪਾ ਨਾਲ ਮੈਂ) 'ਰਾਮ ਚੰਦ' ਦੀ ਕਥਾ ਦਾ ਇਹ ਪ੍ਰਸੰਗ ਸੰਪੂਰਣ ਕਰ ਦਿੱਤਾ।



ਦਵਾਰਾ ਕੀਤਾ ਹੈ। ਅਰੁ ਏਥੇ ਹੀ 'ਬਿਚਿੱਤ੍ਰ ਨਾਟਕ ਗ੍ਰੰਥ' ਦਾ ਭੋਗ ਪਾਇਆ ਹੈ।

੮—ਗਿਆਨ ਪ੍ਰਬੋਧ ਗ੍ਰੰਥ—ਕ੍ਰਿਸਨ ਕਥਾ ਤੱਕ, ਅਠਤਾਲੀ ਸੈ ਛੰਦਾਂ ਦਾ ਵੇਰਵਾ ਦੇ ਕੇ, ਆਪ ਨੇ "ਸਵਾ ਲਛ ਛੰਦਾਗੇ ਹੋਈ।" ਫਰਮਾਇਆ ਹੈ। ਅਰਜੁਨਾਵਤਾਰ ਤੋਂ ਲੈ ਕੇ ਅਗਾੜੀ ਸਾਰੀ ਰਚਨਾਂ ਦੇ ਸਵਾ ਲੱਖ ਛੰਦ, ਸੰਮਤ ੧੭੫੫ ਦੇ ਹਾੜ ਮਹੀਨੇ ਵਿੱਚ ਤਿਆਰ ਸਨ ਯਾ ਸੰਪੂਰਣ ਹੋਣ ਹੀ ਵਾਲੇ ਸਨ; ਅਰੁ ਤਰਤੀਬ ਵਾਰ ਇਸ ਮਹਾਨ ਗ੍ਰੰਥ ਵਿਚ ਦਰਜ ਕੀਤੇ ਜਾ ਰਹੇ ਸਨ। ਇਸ ਟੋਹ ਅਨੁਸਾਰ 'ਆਮ ਵਾਕਫੀਅਤ' (ਜੈਨਰਲ ਨਉਲਿਜ = ਸਰਬ ਗਿਆਨ) ਦਾ ਇਹ ਵੱਡਾ ਗ੍ਰੰਥ ਬੀ ਉਸੇ ਸਮੇਂ ਦੀ ਕ੍ਰਿਤ ਸਿੱਧ ਹੁੰਦਾਇ। 'ਵਿਚਿੱਤ੍ਰ ਨਾਟਕ ਗ੍ਰੰਥ' ਵਾਙੂ ਇਹ ਰਚਨਾਂ ਵੀ ਆਤਮਾ (ਸਿੱਖ) ਵੱਲੋਂ ਪਰਮਾਤਮਾ (ਗੁਰੂ ਜੀ) ਦੇ ਹਜ਼ੂਰ ਕੀਤੇ ਗਏ ਚਾਰ ਵਿਵਹਾਰਕ ਸਵਾਲਾਂ ਦੇ ਨਿਰਣੇ ਦਾ ਨਤੀਜਾ ਹੈ। ਜਿਹਾ ਕਿ ਗ੍ਰੰਥ-ਕਰਤਾ ਜੀ ਦਸਦੇ ਹਨ:—

ਇਕ ਕਰਜੋ ਪ੍ਰਸ਼ਨ ਆਤਮਾਦੇਵ—
*ਅਨਭੰਗ ਰੂਪ ਅਨਿਭਉ ਅਭੇਵ:—
ਯਹਿ ਚਤੁਰ ਵਰਗ ਸੰਸਾਰ ਦਾਨ;
ਕਿਹੁ ਚਤੁਰ ਵਰਗ† ਕਿੱਜੈ ਵਖਿਆਨ ? ੬।੧੩੧
ਇਕ 'ਰਾਜੁ-ਧਰਮ', ਇਕੁ 'ਦਾਨ-ਧਰਮ';
ਇਕ 'ਭੋਗ-ਧਰਮ', ਇਕ 'ਮੋਛ-ਕਰਮ'।
ਇਹ ਚਤੁਰ ਵਰਗ ਸਭ ਜਗ ਭਣੰਤ।
ਸੇ ਆਤਮਾਹ ਪਰਾਤਮਾ† ਪੁਛੰਤ ॥ ੭ ॥ ੧੩੨

... ... ... ...

ਤੁਮ ਕਹਹੁ ਚਤ੍ਰ ਚਤ੍ਰੇ ਬਿਚਾਰ।
ਜੋ ਤ੍ਰਿਕਾਲ ਭਏ ਜੁਗ ਅਪਾਰ ? ੮ ॥ ੧੩੩

---

*ਇਸ ਤੁਕ ਵਿਚ 'ਪਰਮਾਤਮਾ' ਦੇ ਸੁੱਧ ਅੰਸੁ 'ਆਤਮਾ' (ਪ੍ਰਸ਼ਨ ਕਰਤਾ) ਦਾ ਸਰੂਪ ਵਰਣਨ ਕੀਤਾ ਹੈ।

†ਸੰਗਰੂਰ ਵਾਲੀ ਬੀੜ ਵਿੱਚ ਇਨ੍ਹਾਂ ਥਾਵਾਂ 'ਤੇ ਪਦ ਕਰਮ-ਅਨੁਸਾਰ 'ਵਰਨ' ਤੇ 'ਪਰਮਾਤਮਾ' ਹੈ।

ਬਰਨਨ ਕਰਹੁ ਤੁਮ ਪ੍ਰਥਮ 'ਦਾਨੁ';
ਜਿਮ 'ਦਾਨ-ਧਰਮ' ਕਿੱਨੇ ਨ੍ਰਿਪਾਨ;
ਸਤਿਜੁਗ ਕਰਮ, ਸੁਰ ਦਾਨ ਦੰਤ;
ਭੂਮਾਦਿ ਦਾਨ ਕੀਨਿ ਅਕੰਥ ? ੯॥੧੩੪

ਭਾਵ–ਇਕੇਰਾਂ ਆਤਮਾ (ਸਿੱਖ) ਨੇ ਪਰਮ ਆਤਮਾ (ਗੁਰੂ) ਪਾਸੋਂ ਪੁਛਿਆ, ਕਿ "ਸੰਸਾਰਕ ਜੀਵਨ ਦੇ ਦਾਨ ਆਦਿ ਚਾਰ ਵਰਗ (ਪੱਖ) ਆਖੇ ਜਾਂਦੇ ਨਿ; ਉਹ ਕੀ ਹਨ ? ਕਿਰਪਾ ਕਰਕੇ ਸੁਣਾਓ !"

ਗ੍ਰੰਥ ਕਰਤਾ ਜੀ ਕਹਿੰਦੇ ਨਿ : ਸੰਸਾਰਕ ਜੀਵਨ ਦੇ ਸਾਰੇ ਵਰਗ–'ਰਾਜ ਧਰਮ', 'ਦਾਨ ਧਰਮ', 'ਭੋਗ ਧਰਮ' ਤੇ 'ਮੋਛ ਕਰਮ' ਚਾਰ ਦੱਸੇ ਜਾਂਦੇ ਹਨ। ਅਰਥਾਤ–

੧–ਰਾਜ ਧਰਮ–ਪਰਵਾਰ ਤੇ ਮਨੁੱਖ-ਸਮਾਜ (ਭਾਈ ਚਾਰੇ) ਦਾ ਆਰਥਕ ਤੇ ਰਾਜਸੀ ਪ੍ਰਬੰਧ;

੨–ਦਾਨ-ਧਰਮ–ਧਰਮ ਦੀ ਕਿਰਤ ਕਰਕੇ, ਖੱਟੀ ਕਮਾਈ ਨੂੰ ਲੋੜਵੰਦਾਂ ਨਾਲ ਵੰਡਿ ਛਕਣਾ;

੩–ਭੋਗ ਧਰਮ–ਸੰਸਾਰਕ ਪਦਾਰਥਾਂ ਦੀ ਯੋਗ ਵਰਤੋਂ; ਯਾ ਘਰਿਸਥ ਸੰਬੰਧੀ ਜੀਵਨ-ਜਾਚ;

੪–ਮੋਛ-ਕਰਮ–ਆਵਾ-ਗਉਣ ਦੇ ਗੇੜ ਤੋਂ ਖਲਾਸੀ ਪਾਉਣ ਹਿਤ ਜਤਨ; ਯਾਨੀ ਮੁਕਤੀ ਵਾਸਤੇ ਕਰਨ ਜੋਗ ਕੰਮ।*

ਸੋ, ਇਨ੍ਹਾਂ ਚਹੁੰ ਧਰਮਾਂ ਦੀ ਵਿਆਖਿਆ ਸਿੱਖ, ਗੁਰੂ ਜੀ ਪਾਸੋਂ ਪੁੱਛਦਾ ਹੈ; ਕਿ ਹੇ ਸਰਵੱਗਜ ਗੁਰੂ ਜੀ ! ਇਨ੍ਹਾਂ ਚਹੁੰਆਂ ਦਾ ਵਿਚਾਰ ਦੱਸੋ, ਤਿੰਨਾਂ ਸਮਿਆਂ (ਬੀਤੇ ਜੁੱਗਾਂ–ਸਤਿ, ਤ੍ਰੇਤਾ ਤੇ ਦੁਆਪਰ) ਵਿੱਚ ਜੋ ਧਰਮ-ਕਰਮ ਕੀਤੇ ਗਏ ਹਨ; ਉਨ੍ਹਾਂ 'ਚੋਂ ਪਹਿਲੋਂ ਆਪ 'ਦਾਨ'

---

*ਸ਼੍ਰੀ ਗੁਰੂ (ਆਦਿ) ਗ੍ਰੰਥ ਸਾਹਿਬ ਵਿੱਚ ਇਨ੍ਹਾਂ ਜੀਵਨ-ਜੁਗਤੀਆਂ ਨੂੰ ਚਾਰ ਪਦਾਰਥ–ਧਰਮ, ਅਰਥ, ਕਾਮ ਤੇ ਮੋਖ–ਨਾਮ ਦਿੱਤਾ ਹੈ। ਅਰੁ ਇਹ ਯਕੀਨ ਅਨੇਕ ਵਾਰੀ ਦਿਵਾਇਆ ਗਿਆ ਹੈ; ਕਿ 'ਪ੍ਰਭੂ-ਸਿਮਰਨ' ਤੇ 'ਸੰਤ-ਸੇਵਾ' ਕਰਨ ਨਾਲ ਚਹੁੰਆਂ ਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ।



ਸੰਬੰਧੀ ਵਰਣਨ ਕਰੋ; ਜਿਵੇਂ ਪਿਛਲੇ ਰਾਜਿਆਂ ਤੇ ਦੇਵਤਿਆਂ ਸਤਿਜੁਗ ਤੋਂ ਲੈ ਕੇ ਦੁਆਪਰ ਤੱਕ, ਭੂਮੀ ਆਦਿ ਦਾਨ ਕੀਤੇ ਹਨ !

ਗੁਰੂ ਜੀ ਫਰਮਾਉਂਦੇ ਹਨ–

ਤ੍ਰੈ ਜੁਗ ਮਹੀਮ ਬਰਨੇ ਨ ਜਾਤ;
ਗਾਥਾ ਅਨੰਤ, ਉਪਮਾ ਅਗਾਤ !
ਜੋ ਕੀਇ ਜਗਤ ਮੈ ਜੱਗਜ-ਧਰਮ;
ਬਰਨੇ ਨ ਜਾਹਿ ਤੇ ਅਮਿਤ ਕਰਮ ॥੧੦। ੧੩੫
ਕਲਿਜੁਗ ਤੇ ਆਦਿ ਜੋ ਭਏ ਮਹੀਪ;
ਇਹ 'ਭਰਥ-ਖੰਡ' ਮਹਿ 'ਜੰਬੂ-ਦੀਪ'।
ਤ੍ਵ ਬਲ ਪ੍ਰਤਾਪ ਬਰਨਉਂ ਸੁ ਤੈਣ;
ਰਾਜਾ ਯੁਧਿਸਟਰ ਭੂ-ਭਰਥ ਏਣ ॥੧੧। ੧੩੬

ਭਾਵ–ਹੇ ਭਾਈ ! ਤਿੰਨਾਂ ਜੁੱਗਾਂ ਦੇ ਰਾਜੇ ਤਾਂ ਗਿਣੇ ਨਹੀਂ ਜਾ ਸਕਦੇ, ਉਨ੍ਹਾਂ ਦੀ ਕਥਾ ਅਨੰਤ ਹੈ ਤੇ ਉਪਮਾ ਵਰਣਨ ਤੋਂ ਬਾਹਰ। ਫਿਰ ਜੋ ਜੋ ਉਨ੍ਹਾਂ ਜੱਗ ਆਦਿ ਧਰਮ-ਕਰਮ ਕੀਤੇ ਹਨ; ਉਹ ਭੀ ਅਮਿਤ ਹਨ; ਬਿਆਨੇ ਨਹੀਂ ਜਾ ਸਕਦੇ।

ਕਲਿਜੁਗ ਤੋਂ ਪਹਿਲਾਂ ਦੇ ਰਾਜੇ ਤਾਂ ਨਹੀਂ, ਪਰ ਜਦ ਤੋਂ ਰਾਜਾ ਯੁਧਿਸਟਰ, 'ਏਸ਼ੀਆ' ਦੇ ਇੱਕ ਭਾਗ–'ਭਾਰਥ ਵਰਖ' ਦਾ ਰਾਜਾ ਬਣਿਆਂ; ਓਦੋਂ ਤੋਂ ਸ਼ੁਰੂ ਕਰਕੇ—ਹੇ ਵਾਹਗੁਰੂ ! ਤੇਰੇ ਬਖ਼ਸ਼ੇ ਬਲ ਦੁਆਰਾ—ਤਿਨ੍ਹਾਂ ਦੀ ਵੰਸ ਵਿੱਚ ਹੋਏ ਰਾਜਿਆਂ ਦੇ ਕੀਤੇ ਜੱਗ-ਦਾਨ ਵਰਣਨ ਕਰਦਾ ਹਾਂ !"

ਬੱਸ, ਅਗਲੇ ਛੰਦਾਂ ਵਿੱਚ ਆਪਨੇ 'ਦਾਨ-ਧਰਮ' ਦਾ ਵਿਚਾਰ ਅਰੰਭ ਕਰ ਦਿੱਤਾ ਹੈ। ਪਤਾ ਨਹੀਂ, ਇਹ ਕਥਾ ਕਿਤਨੇ ਕੁ ਛੰਦਾਂ ਵਿਚ ਸੰਪੂਰਣ ਹੋਈ ਸੀ ! ਨਵੇਂ ਸਿਰੇ ਇਸ ਗ੍ਰੰਥ ਨੂੰ ਸੰਪਾਦਨ ਕਰਨ ਸਮੇ, ਮਸਾਂ ੩੩੬ ਛੰਦ ਮਿਲ ਸਕੇ ਸਨ; ਸੋ, ਸੰਪਾਦਕਾਂ ਸੰਚੇ ਵਿੱਚ ਸੰਚਿ ਧਰੇ ਹਨ। ਮੁਮਕਿਨ ਹੈ, 'ਰਾਜ-ਧਰਮ' ਤੇ 'ਭੋਗ-ਧਰਮ' 'ਚਰਿਤ੍ਰੋ ਪਾਖਜਾਨ' ਵਿੱਚ ਆ ਚੁੱਕੇ ਹੋਣ; ਤੇ 'ਮੋਕਸ਼ ਕਰਮ', 'ਜਾਪੁ' ਤੇ 'ਅਕਾਲ ਉਸਤਤਿ' ਆਦਿ ਸਿਰਲੇਖ ਵਾਲੇ ਛੰਦਾਂ ਵਿੱਚ। ਇਨ੍ਹਾਂ ਵਿੱਚੋਂ 'ਚਰਿਤ੍ਰੋ ਪਾਖਜਾਨ', ਆਪ ਸੰਮਤ ੧੭੫੪ ਦੇ ਅੱਧ ਤੱਕ ਲਿਖ ਚੁਕੇ ਸਨ; ਪਰ ਓਦੋਂ ਅਜੇ 'ਬਿਚਿੱਤ੍ਰ ਨਾਟਕ ਗ੍ਰੰਥ' ਵਾਂਗੂ, ਇਸ ਗ੍ਰੰਥ ਦਾ ਫੁਰਨਾ ਤੇ ਸਿਰਲੇਖ

(ਗਿਆਨ ਪ੍ਰਬੋਧ) ਰੂਪ ਮਾਨ ਨਹੀਂ ਸਨ ਹੋਏ । ਸੰਮਤ ੧੭੫੫ ਹਾੜ੍ਹ ਤੱਕ 'ਦਾਨ-ਧਰਮ' ਦੀ ਰਚਨਾ ਕਰਕੇ, 'ਚਰਿਤ੍ਰੋ ਪਾਖਯਾਨ' ਬੀ ਉਸਦੇ ਨਾਲ ਮਿਲਾ ਦਿੱਤਾ ਗਿਆ। ਠੀਕ ਉਸੇ ਤਰ੍ਹਾਂ, ਜਿਵੇਂ ਪਹਿਲੋਂ ਲਿਖੀ 'ਕ੍ਰਿਸ਼ਨ ਕਥਾ', ਮਗਰੋਂ ਲਿਖੇ 'ਬਿਚਿੱਤ੍ਰ ਨਾਟਕ ਗ੍ਰੰਥ' ਵਿੱਚ ਪਰੋਤੀ ਗਈ ਸੀ।

## ੯–ਅਸਫੋਟਕ (ਫੁਟਕਲ) ਛੰਦ–

ਇਸ ਸਿਰਨਾਵੇਂ ਹੇਠ ਅਕਸਰ ਬੀੜਾਂ ਵਿੱਚ ੫੯ ਛੰਦ ਲਿਖੇ ਲਭਦੇ ਹਨ। ਇਨ੍ਹਾਂ ਵਿਚੋਂ ਬਹੁਤੇ 'ਕ੍ਰਿਸ਼ਨ ਕਥਾ' ਤੇ 'ਚਰਿਤ੍ਰਾਂ' ਨਾਲ ਸੰਬੰਧ ਰਖਦੇ ਨਿ; ਕੁਝਕੁ ਗ੍ਰੰਥ-ਕਰਤਾ ਜੀ ਦੀ 'ਅਪਨੀ ਕਥਾ' ਨਾਲ ਵੀ। ਇਸ ਤਰਾਂ ਇਨ੍ਹਾਂ ਛੰਦਾਂ ਦੀ ਉਹੋ ਹੈਸੀਅਤ ਹੈ; ਜੋ 'ਆਦਿ ਗ੍ਰੰਥ ਸਾਹਿਬ' ਵਿਚ 'ਵਾਰਾਂ ਤੇ ਵਧੀਕ ਸਲੋਕਾਂ' ਦੀ। ਇਨ੍ਹਾਂ ਦੇ ਲਿਖਣ ਦਾ ਸਮਾਂ ਉਹੋ ਸਮਝਣਾ ਚਾਹੀਦਾ ਇ; ਜੋ ਸੰਬੰਧਤ ਪ੍ਰਸੰਗਾਂ ਯਾ ਗ੍ਰੰਥਾਂ ਦਾ ਹੈ। ਇਕੜ-ਦੁਕੜ ਛੰਦ, ਸੰਮਤ ੧੭੫੫ ਤੋਂ ਬੱਾਦ ਦਸਾਂ ਵਰ੍ਹਿਆਂ ਵਿੱਚ ਉਚਾਰਨ ਹੋਏ ਹਨ । ਜਿਹਾ ਕਿ "ਜਾਗਤਿ ਜੋਤਿ ਜਪੈ ਨਿਸਿ ਬਾਸੁਰ......" ਤੇ 'ਸੁਣਕੈ ਸੱਦ ਮਾਹੀ ਦਾ ਮੇਹੀਂ......" ਆਦਿ ਤੁਕਾਂ ਤੋਂ ਅਰੰਭ ਹੋਣ ਵਾਲੇ।

੧੦–ਜ਼ਫਰ ਨਾਮਾ–ਸੰਮਤ ੧੭੬੨-੩ ਵਿੱਚ ਗੁਰੂ ਸਾਹਿਬ ਨੇ ਚੌਦਾਂ ਸੌ ਫਾਰਸੀ ਬੈਤਾਂ ਲਿਖੀਆਂ; ਤੇ ਮੁਲਾਕਾਤ ਵਾਸਤੇ ਬਾਦਸ਼ਾਹ ਵਲਿ ਲਿਖੀ ਅਰਜ਼ਦਾਸ਼ਤ ਨਾਲ, ਅਪਣੀ ਹਕੀਕਤ ਦੱਸਣ ਵਾਸਤੇ ਔਰੰਗਜ਼ੇਬ ਪਾਸ ਭੇਜੀਆਂ। ਇਨ੍ਹਾਂ ਨੂੰ ਇਕ 'ਦਾਸਤਾਨ'––ਜਿਸ ਵਿਚ ਆਪਣੀ ਸਰਗੁਜ਼ਤ ਬਿਆਨ ਕੀਤੀ ਹੈ,–ਤੇ ੧੧ 'ਹਕਾਯਤਾਂ'––ਜੋ ਬਾਦਸ਼ਾਹ ਦੇ ਫਰਜ਼ ਤੇ ਘਾਟੇ ਦਰਸਾਣ ਹਿਤ ਮਿਸਾਲਾਂ ਦੇ ਤੌਰ ਪੁਰ ਲਿਖੀਆਂ ਸਨ––ਵਿੱਚ ਵੰਡਿਆ ਹੈ। ਇਸ ਰਚਨਾ, ਤੇ ਨਾਲ ਭੇਜੀ ਗਈ ਅਰਜ਼ਦਾਸ਼ਤ ਦਾ ਪਤਾ, ਪੁਰਾਣੀਆਂ ਲਿਖਤਾਂ 'ਚੋਂ ਇਸ ਤਰਾਂ ਮਿਲਦਾ ਹੈ:–

(੧) ਕਵੀ ਸੈਨਾਪਤਿ 'ਖਾਲਸਾ', ਜੰਗ ਮੁਕਤਸਰ' ਤੋਂ ਬੱਾਦ ਦੱਸਦਾ ਇ–



ਸਵੈਯਾ

ਭਾਜ ਤੁਰਕਾਨ ਮੈਦਾਨ ਛੋਡੈ ਤਬੈ
ਖੇਤ ਸਿੰਘਾਨ ਕੇ ਹਾਥ ਆਯੋ।
ਕੀਉ ਬੀਚਾਰ ਕਰਤਾਰ[1] ਮਨ ਮੈ ਇਤੋ:
ਸ਼ਾਹ ਕੋ ਭੇਦ ਚਹੀਯੇ ਸੁਨਾਯੋ!
ਦਯਾ ਕੋ ਸਿੰਘ ਤਿਹ ਸਾਜਿ-ਸੀਗਾਰ ਕੈ,
ਖ਼ੁਸ਼ੀ ਕਰਤਾਰ[1] ਕਰਕੈ ਪਠਾਯੋ।
ਕਰੀ ਤਸਲੀਮ ਤਿਹ ਹੁਕਮ ਕੋ ਦੇਖ ਕੈ,
ਸੀਸ ਪੈ ਬਾਂਧਿ ਤਾ ਤੇ ਸਿਧਾਯੋ ॥ ੧੩ । ੫੬੦

... ... ...

ਚੌਪਈ

ਤਾ ਮੈ ਲੀਲਾ ਲਿਖੀ ਅਪਾਰਾ।
ਭਾਂਤਿ ਭਾਂਤਿ ਸੋ ਸ਼ਾਹ ਬਿਚਾਰਾ।
ਤਾਕੀ ਤਨਕ ਭਨਕ ਇਮ ਕਹੀ।
ਸਰਬ ਕਥਾ ਕੀ ਮਿਤ ਨਹੀ ਲਹੀ ॥੩੨। ੫੭੯

ਸਵੈਯਾ

ਸ਼ਾਹਿ ਔਰੰਗ ਕੋ ਲਿਖਾ ਇਹ ਭਾਂਤਿ ਸੋਂ:–
"ਚਾਹਤਾ ਆਪ ਤੁਹਿ ਪਾਸ ਆਯੋ।
ਕੌਲ ਬਿ-ਕੌਲ ਸਭ ਲੋਗ ਤੇਰੇ ਭਏ,"
ਜੰਗ ਕੋ ਭੇਦ ਐਸੇ ਬਤਾਯੋ:–
"ਰਾਵ-ਰਾਜੇ ਘਨੇ ਆਨਿ ਰਨ ਮੈ ਤਨੇ,
ਭਏ ਹੈਂ ਅਨਮਨੇ, ਤਿਤਨ ਘਾਯੋ!
ਦੇਖਿ ਕੈ ਚੇਤ ਬੀਚਾਰ ਏਤਾ ਯਹੀ
ਸਿੰਘ ਤੁਹਿ ਪਾਸ ਯਾ ਤੇ ਪਠਾਯੋ"!! ੩੩। ੫੮੦

ਭੁਜੰਗ ਪ੍ਰਯਾਤ ਛੰਦ

"ਮਹਾਂ ਬੋਝ ਹੈ ਸੀਸ ਪੈ ਜਾਨ ਤੇਰੇ!
ਭਏ ਕਉਲ ਬੇਕਉਲ ਸੋ ਲੋਗ ਤੇਰੇ!
ਲਿਖਾ ਹੈ ਤੁਝੇ ਜਾਨ ਈਮਾਨ ਸੰਗੇ!

---

੧–ਸਤਿਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਮੁਰਾਦ ਹੈ।

*ਕਰੋਗੇ ਕਹਾ, ਜੀਵ ਕਰਤਾਰ ਮੰਗੇ ।। ੩੪ ! ੫੮੧
ਸੁਖਨ ਮਰਦ ਕੋ ਜਾਨ ਮੈ ਜਾਨ ਰਾਖੈ।
ਸੁਖਨ ਬੇਸੁਖਨ ਅਉਰ ਕੀ ਅਉਰ ਭਾਖੈ।
ਦਿਲੋ-ਜਾਨ ਸੇ ਕਾਮ ਕੋ ਜਾਨ ਕੀਜੈ!
ਕਰੋਗੇ ਜਰੂਰੀ, ਨਹੀ ਢੀਲ ਕੀਜੈ !! ੩੫ । ੫੮੨

... ... ...

ਬਾ ਫਰਮਾਨ ਕੋ ਤਯਾਰ ਕੈ ਭੇਜ ਦੀਜੈ!
ਲਿਖਾ[1] ਠਉਰ ਹੀ ਠਉਰ ਕੋ ਆਪ ਕੀਜੈ!
ਹੁਕਮ ਸ਼ਾਹ ਕਾ ਜੋ ਕਬੀ ਹਾਥ ਆਵੈ!
ਚਲੈਂ ਕੂਚ ਕੈ ਕੈ, ਇਹੀ ਮੋਹਿ ਭਾਵੈ!!" ੩੭ ॥ ੫੮੪

(੨) 'ਬੰਸਾਵਲੀ ਨਾਮੇ......' ਵਿਚ ਲਿਖਿਆਇ–
ਸਾਹਿਬ ਦੀਨਪੁਰੋਂ[2] ਮੁਕਤਸਰ ਨੂ ਗਏ।
ਤਹਾਂ ਭੀ ਤੁਰਕ ਆਵਤ ਭਏ।
ਓਥੇ ਭੀ ਜੁਧ-ਲੜਾਈ ਹੋਈ।
ਤੁਰਕ ਓਥੇ ਬਹੁਤ ਮਾਰੇ,
ਸਿਖ ਭੀ ਅਮਰ ਹੋਇਆ ।। ੫੬੨

ਓਥੋਂ ਸਾਹਿਬ ਕਾਂਗੜ ਨੂ ਕੂਚ ਕਰਿ ਗਏ।
ਓਥੇ ਜਾਇ ਬੈਂਤ ਚਉਦਾਂ ਸੈ ਉਚਰਤੇ ਭਏ।
ਬਚਨ ਕੀਤਾ : 'ਜੋ ਕੋਈ ਸਿਖ ਸੀਸ ਦੇਵੈ
ਸੋ ਅਉਰੰਗੇ ਪਾਸ ਲੈ ਜਾਏ !"
ਦਇਆ ਸਿੰਘ, 'ਖਤ੍ਰੀ-ਸੋਪਤੀ,' ਮੁਨਸੀ
ਹਥ ਜੋੜਿ ਖੜੋਤਾ ਆਇ ॥ ੫੬੩
ਬਚਨ ਕੀਤਾ : "ਅਦਬ ਨਾਲ
ਪੋਥੀ ਅਉਰੰਗੇ ਦੇ ਹਥਿ ਦੇਣੀ।"

---

੧–ਲਿਖਿਆ ਹੋਇਆ, ਹੁਕਮ। ੨–ਪਿੰਡ ਦੀਨਾਂ–ਕਾਂਗੜ।
*ਓਦੋਂ ਕੀ ਕਰੋਗੇ, ਜਦੋਂ ਅਕਾਲਪੁਰਖ ਜਾਨ ਮੰਗੇਗਾ; ਭਾਵ ਮਰਨਾ ਹੋਵੇਗਾ।



ਤਿਨ ਕਹਿਆ : "ਜੀ ਤੇਰੀ ਕ੍ਰਿਪਾ,
ਤੇਰੇ ਬਲ ਕਰ ਉਸ ਹੈ ਲੈਣੀ!
ਮੈਂ ਹਾਂ ਜੀਉ ਮਨੁੱਖ, ਬਲ ਹੋਣਾ ਹੈ ਤੇਰਾ।
ਸੀਸ ਲੱਗਾ ਪਵਿਤ੍ਰ ਹੋਸੀ ਮੇਰਾ !!"੫੬੪

(੩) 'ਤਾਰੀਖ ਪੰਜਾਬ' (ਫਾਰਸੀ) ਦੇ ਲਿਖਾਰੀ ਗੁਲਾਮ ਮਹੀ-ਉੱਲ-ਦੀਨ 'ਬੂਟੇ ਸ਼ਾਹ' ਨੇ ਭੀ ਲਗ-ਪਗ 'ਬੰਸਾਵਲੀ ਨਾਮੇ' ਵਾਲਾ ਬਿਆਨ ਹੀ ਲਿਖਿਆ ਹੈ।

ਇਸ ਕਿਸਮ ਦੀ ਲਿਖਤ, ਬਾਦਸ਼ਾਹ ਪਾਸ ਪਹੁੰਚਾਉਣ ਦਾ ਸਬੂਤ ਉਸ ਵਕਤ ਦੇ ਸਰਕਾਰੀ ਰੀਕਾਰਡਸ ਵਿਚੋਂ ਭੀ ਮਿਲਦਾ ਹੈ:–

ਔਰੰਗਜ਼ੇਬ ਦੇ ਖਾਸ ਮੁਨਸ਼ੀ ਮਿਰਜ਼ਾ ਅੱਨਾਯਤੁੱਲਾ ਖਾਨ 'ਇਸਮੀ' ਦੇ ਸੰਪਾਦਤ ਕੀਤੇ 'ਅਹਿਕਾਮਿ ਆੱਲਿਮਗੀਰੀ' (ਲਿਖਤੀ) ਦੀ ਇੱਕ ਸੈਂਚੀ, ਉੱਤਰ ਪ੍ਰਦੇਸ਼ ਦੀ ਰਿਆਸਤ ਰਾਮਪੁਰ ਦੇ ਕਤਾਬ-ਘਰ ਵਿੱਚ ਸੁਰੱਖਤ ਹੈ। ਉਸਦੇ ਸੱਤਵੇਂ-ਅੱਠਵੇਂ ਪੱਤ੍ਰੇ ਪੁਰ, ਸ਼ਾਹਜ਼ਾਦਾ ਮੁਹੱਮਦ ਮੁਅੱਜ਼ਮ ਬਹਾਦੁਰ ਸ਼ਾਹ ਸੂਬੇਦਾਰ ਪੰਜਾਬ, ਮੁਲਤਾਨ ਤੇ ਕਾਬੁਲ ਦੇ ਦੀਵਾਨ, ਤੇ ਨਾਇਬ ਸੂਬੇਦਾਰ ਲਾਹੌਰ (ਪੰਜਾਬ) ਮੁਨਇੱਮ ਖ਼ਾਨ ਵਲਿ ਬਾਦਸ਼ਾਹ ਦਾ ਇਹ ਹਸਬੁਲ-ਹੁਕਮ ਦਰਜ ਹੈ:–

'ਦਰੀਂ ਆਵਾਨ ਫੀਰੋਜ਼ੀ ਇਕ਼ਤਰਾਨ
ਹੁਕਮਿ ਜਹਾਂ ਮਤਾੱ ਨਾਫਿਜ਼ ਗਸ਼ਤ;
ਕਿ ਬ-ਆਂ ਵਜ਼ਾਰਤ ਪਨਾਹ ਕ਼ਲਮੀ ਗਰਦਦ;
ਕਿ ਗੋਬਿੰਦ ਰਈਸਿ ਨਾਨਕ-ਪ੍ਰਸਤਾਂ
ਅਰਜ਼ਦਾਸ਼ਤ ਮੁਤਜ਼ਿਮਨ ਇਰਾਦਾਇ
ਆਸਤਾਂ ਬੋਸ ਵਾਲਾ, ਵ ਇਲਤਮਾਸਿ
ਸਦੂਰ ਮਨਸੂਰ ਫੈਜ਼ ਜ਼ਹੂਰ
ਮਸਹੂਬਿ ਵਕੀਲ ਬ-ਦਰਗਾਹ ਆਸਮਾਂ-ਜਾਹ
ਅਰਸਾਲ ਦਾਸ਼ਤਾ ਬੂਦ। ਫਜ਼ਲੁ ਕਰਮ
ਬਾਦਸ਼ਾਹੀ ਓ ਰਾ ਬ ਇਸਦਾਰ ਮਸਾਲ
ਲਾਜ਼ਮੁਲ ਇਮਤਸਾਲ ਸਰਮਾਯਾ–
ਅੰਦੋਜ਼ਿ ਫ਼ਖ਼ਰ ਮੁਬਾਹਾਤ ਗਰਦਾਨੀਦ।

ਵ ਗੁਰਜ਼ ਬਰਦਾਰ (ਮੁਹੱਮਦ ਬੇਗ*) ਵ
ਸ਼ੇਖ ਮੁਹੱਮਦ ਯਾਰ ਮਨਸਬਦਾਰ–
ਕਿ ਹਾਮਲਾਨਿ ਯਰਲੀਗ਼ ਮਜ਼ਕੂਰ
ਗਰਦੀਦੰ, ਕਿ ਫਰਮਾਨ ਮੁਅੱਲਾ ਸ਼ਾਨ
ਬ-ਆਂ ਮੁਅੱਲੀ ਦਸਤਗਾਹ ਬਰਸਾਨੰਦ–
ਬਾਯਦ ਕਿ ਆਂ ਗਿਰਾਮੀ ਸ਼ਾਨ ਓ ਰਾ
ਮੁਸਤਮਾਲ ਗਰਦਾਨੀਦਾ, ਪੇਸ਼ਿ ਖ਼ੁਦ
ਬਤਲਬੰਦ; ਵ ਬੱਾਦ ਈਸਾਲ ਤੌਕੱੀ[1]
ਜਹਾਨੀਆਂ ਮਤੱੀ ਮੁਕ਼ੱਰਰ ਨੁਮਾਯੰਦ; ਕਿ
ਮੌੱਤਮਿਦੇ ਬਾ ਸਲੂਕ ਵ ਹੁਸ਼ਿਆਰ ਬਾਸ਼ਦ
ਮੁਸ਼ਾਰ ਅਲੀਆ ਰਾ ਬਾ ਗੁਰਜ਼ਬਰਦਾਰ ਵ
ਮਨਸਬਦਾਰ ਮਸਤੂਰ ਬਹਜ਼ੂਰ ਸਾਤੱਾ–
ਅਲ-ਨੂਰ ਬਰਸਾਨੰਦ । ਦਰੀਂ ਅਬ਼ਾਬ
ਅਜ਼ ਪੇਸ਼ਗਾਹ ਗਰਦੂੰ ਕ਼ਬਾਬ ਤਾਕੀਦ
ਮੌਫ਼ੂਰ ਸ਼ਨਾਸ਼ੰਦ !!"

ਭਾਵ–ਇਸ ਵੇਲੇ ਬਾਦਸ਼ਾਹ ਵੱਲੋਂ ਵਜ਼ੀਰ ਸਾਹਿਬ (ਮੁਨਇੱਮ ਖ਼ਾਨ ਜੀ! ਤੁਹਾਡੇ) ਵਲਿ ਲਿਖਣ ਦੀ ਆਗਿਆ ਹੋਈ ਹੈ; ਕਿ ਨਾਨਕ-ਪੂਜਾਂ (ਸਿੱਖਾਂ) ਦੇ ਸਰਦਾਰ ਗੋਬਿੰਦ (ਸਿੰਘ) ਵੱਲੋਂ ਵਕੀਲ ਰਾਹੀਂ ਬਾਦਸ਼ਾਹੀ ਦਰਬਾਰ'ਚਿ ਹਾਜ਼ਰ ਹੋਣ ਦੇ ਇਰਾਦੇ ਅਰੁ ਸ਼ਾਹੀ ਫਰਮਾਨ ਪ੍ਰਾਪਤ ਕਰਨ ਦੀ ਇੱਛਾ ਬਾਰੇ ਅਰਜ਼ਦਾਸ਼ਤ (ਚਿੱਠੀ) ਪਹੁੰਚੀ ਸੀ । ਬਾਦਸ਼ਾਹ ਨੇ ਫਰਮ਼ਾਨ ਜਾਰੀ ਕਰਕੇ, ਉਨ੍ਹਾਂ ਨੂੰ ਸਨਮਾਨ ਬਖ਼ਸ਼ਿਆ ਹੈ। (ਮੁਹੱਮਦ ਬੇਗ) ਗੁਰਜ਼ਬਰਦਾਰ ਤੇ ਮੁਹੱਮਦਯਾਰ ਮਨਸਬਦਾਰ–ਜੋ ਫਰਮਾਨ ਲੈ ਕੇ ਆ ਰਹੇ ਹਨ–ਨੂੰ ਹੀ ਇਹ ਹਸਬੁੱਲ ਹੁਕਮ ਆਪ ਜੀ ਤੱਕ

---

੧–ਉਹ ਸ਼ਾਹੀ ਫਰਮਾਨ ਜੋ ਮਿਹਰਬਾਨੀ ਭਰਪੂਰ ਨਾਂ, ਕਹਿਰਮਾਨੀ ਸੰਜੁਗਤ ਹੋਵੇ (ਲੁੱਗਾਤਿ ਕਿਸ਼ੋਰੀ)

*ਏਥੇ ਨਾਮ ਉਤਾਰਾ ਕਰਨਹਾਰੇ ਪਾਸੋਂ ਲਿਖਣੋਂ ਛੁੱਟ ਗਿਆ ਹੈ। ਏਦੂੰ ਅਗਲੇ ਹੁਕਮ ਵਿਚ ਦਰਜ ਹੈ ।



ਪਹੁੰਚਾਣ ਦੀ ਆਗਿਆ ਕੀਤੀ ਗਈ ਹੈ । ਆਪ ਨੂੰ ਚਾਹੀਦਾ ਇ, ਕਿ ਉਸ (ਗੁਰੂ) ਨੂੰ ਦਿਲਾਸਾ ਤੇ ਤਸੱਲਾ ਦੇ ਕੇ, ਅਪਣੇ ਪਾਸ ਸੱਦੋ; ਅਰੁ ਫਰਮਾਨ ਪਹੁੰਚਾਣ ਤੋਂ ਬੱਾਦ, ਸਾਧਾਰਨ ਪਰਜਾ ਦੀ ਰੌਂਸੇ ਇਕ ਏਤਬਾਰੀ ਬੰਦਾ–ਜੋ ਮਿਲਣਸਾਰ (ਬਾ-ਸਲੂਕ) ਤੇ ਚਤੁਰ ਹੋਵੇ–ਗੁਰਜ਼ ਬਰਦਾਰ ਤੇ ਮਨਸਦਾਰ ਨਾਲ ਦੇ ਕੇ, ਉਨ੍ਹਾਂ (ਗੁਰੂ ਜੀ) ਨੂੰ ਬਾਦਸ਼ਾਹ ਦੇ ਹਜ਼ੂਰ ਪਹੁੰਚਾਓ ! ਇਸ ਸਬੰਧ ਵਿਚ ਬਾਦਸ਼ਾਹ ਵਲੋਂ ਅਤਿਅੰਤ ਤਾਕੀਦ ਸਮਝਣੀ !!"

ਇਸੇ ਮੌਕੇ, ਨਵਾਬ ਵਜ਼ੀਰ ਖਾਨ ਫੌਜਦਾਰ ਸਿਰੰਦ ਵਲ ਲਿਖੇ ਇਕ ਹੁਕਮ ਵਿੱਚ ਭੀ, ਸਤਿਗੁਰਾਂ ਦੇ ਖਤ-ਪੱਤ੍ਰ ਤੇ ਸ਼ਾਹੀ ਫਰਮਾਨ ਜਾਰੀ ਹੋਣ ਦਾ ਜ਼ਿਕਰ ਮਿਲਦਾ ਇ । ਇਨ੍ਹਾਂ ਪ੍ਰਾਚੀਨ ਤੇ ਮੌਕੇ ਦੀਆਂ ਲਿਖਤਾਂ ਤੋਂ ਸਾਫ ਸਿੱਧ ਹੋ ਜਾਂਦਾ ਹੈ; ਕਿ ਸ੍ਰੀ ਗੁਰੂ ਜੀ ਨੇ ਇੱਕ ਗਿਣੀ-ਮਿਥੀ ਵਿਉਂਤ ਅਨੁਸਾਰ ਅਨੰਦਪੁਰ ਛੱਡਿਆ; ਤੇ ਬਾਦਸ਼ਾਹ ਵਲੋਂ ਮੁਲਾਕਾਤ ਦਾ ਸੱਦਾ ਉਡੀਕਣ ਹਿਤ ਦੀਨੇ-ਕਾਂਗੜ ਆਏ ਸਨ । ਪਰ ਬੇਈਮਾਨ ਤੇ ਬਚਨਾਂ ਦੇ ਕੱਚੇ ਘੇਰਾ ਘੱਤੂਆਂ ਦੀਆਂ ਕਰਤੂਤਾਂ ਦੀ ਹਕੀਕਤ ਅਰੁ ਆਪਣੀ ਸਹੀ ਪੋਜ਼ੀਸ਼ਨ ਬਾਦਸ਼ਾਹ ਦੇ ਕੰਨਾਂ ਤੱਕ ਪਹੁੰਚਾਉਣ ਵਾਸਤੇ, ਆਪਨੇ 'ਜ਼ਫਰਨਾਮਾ' ਲਿਖਿਆ ਤੇ ਮੁਲਾਕਾਤ ਦਾ ਮੌਕਾ ਮੰਗਿਆ ਸੀ।

ਉੱਤੇ ਦਿੱਤੇ ਹਵਾਲਿਆਂ ਤੋਂ ਇਸ ਰਚਨਾਂ ਦੀ ਤਾਰੀਖ਼, ਮੁਕਤਿਸਰ-ਜੁੱਧ–ਸੰਮਤ ੧੭੬੩ ਵੈਸਾਖ ੨੧–ਤੋਂ ਬੱਾਦ ਜੇਠ-ਹਾੜ ਵਿਚ ਹੀ ਮੰਨੀ ਜਾ ਸਕਦੀ ਹੈ। ਪਰ ਕੁਝ ਸਾਖੀ-ਲੇਖਕਾਂ ਦੇ ਖਿਆਲ ਅਨੁਸਾਰ, ਇਹ ਗੱਲ ਮੁਕਤਿਸਰ-ਜੰਗ ਤੋਂ ਪਹਿਲਾਂ ਦੀਨੇ-ਕਾਂਗੜ ਵਿਰਾਜਣ ਸਮੇ ਦੀ ਹੈ । ਉਸ ਡੇਰੇ ਤੋਂ ਚੋਲ੍ਹੇ ਦੀ ਸੰਗਤਿ ਦੇ ਨਾਮ ਲਿਖਿਆ ਇਕੁ ਹੁਕਮਨਾਮਾ ਲੱਭਾ ਹੈ; ਜਿਸ ਵਿਚ ਸਿੱਖਾਂ ਨੂੰ ਹਥਿਆਰ ਬੰਨ੍ਹ ਕੇ ਹਜ਼ੂਰ ਆਉਣ ਦਾ ਹੁਕਮ ਹੈ। ਇਸ ਤੋਂ ਮੁਕਤਿਸਰ-ਜੁੱਧ ਦੀਆਂ ਤਿਆਰੀਆਂ ਦੇ ਅਨੁਮਾਨ ਲੱਗ ਸਕਦੇ ਨਿ । ਹੁਕਮਨਾਮਾ ਲਿਖਣ ਦੀ ਤਾਰੀਖ "ਸੰਮਤ ੧੭੬੨ ਮਿਤੀ ਚੇਤਰ ੬" ਪਈ ਹੋਈ ਹੈ। ਇਸਤਰਾਂ 'ਜ਼ਫਰਨਾਮੇ' ਦੀ ਉਮਰ ਦੋ ਕੁ ਮਹੀਨੇ ਹੋਰ ਵਧ ਜਾਂਦੀ ਹੈ।

ਬੱਸ ਜੀ, ਇਸ ਕਰਮ ਅਨੁਸਾਰ ਦਸਵੇਂ ਪਾਤਿਸ਼ਾਹ ਨੇ

ਆਪਣੇ ਮਹਾਨ ਗ੍ਰੰਥਾਂ—'ਬਿਚਿੱਤ੍ਰ ਨਾਟਕ' ਤੇ 'ਗਿਆਨ ਪ੍ਰਬੋਧ' ਆਦਿਕ ਦੀ ਰਚਨਾ ਕੀਤੀ; ਜੋ ਹਜ਼ੂਰ ਦੀ ਆਪਣੀ ਲਿਖਤ ਅਨੁਸਾਰ ਹੀ ਸਹੀ ਹੋ ਜਾਂਦੀ ਹੈ।

## ਕਥਾ-ਪ੍ਰਸੰਗਾਂ ਦੀ ਤਰਤੀਬ

'ਰਾਮ ਕਥਾ' ਦੇ ਛੇਕੜਿ, ਸਤਿਗੁਰਾਂ ਦੇ ਕਰ-ਕਮਲਾਂ ਨਾਲ ਲਿਖਿਆ ਜੋ ਪੱਤ੍ਰਾ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਵਿਦਮਾਨ ਹੈ; ਉਸ ਵਿਚ 'ਰਾਮਕਥਾ' ਦੀ ਸਮਾਪਤੀ ੨੨੫੪ ਛੰਦ ਪੁਰ ਹੋਈ ਹੈ। ਲੇਕਿਨ ਵਿੱਚ ਇੱਕ ਛੰਦ ਦਾ ਅੰਗ ਲਗਣੋ ਰਹਿ ਗਿਆ ਸੀ; ਜਿਸ ਦੀ ਕਸਰ ਸਾਹਿਬਾਂ ਨੇ, ਖਾਸ ਦਸਤਖਤੀ ਛੰਦਾਂ ਵਿਚ ੩੯੨੦ ਛੰਦ ਨੂੰ 'ਉਨਤਾਲੀ ਸੈ ਇਕੀਸ' ਲਿਖ ਕੇ ਪੂਰੀ ਕਰ ਦਿੱਤੀ ਹੈ। ਅਰਥਾਤ 'ਰਾਮ ਕਥਾ' ਤਰਤੀਬ ਦੇਣ ਸਮੇਂ ਜੋ ਜੋ ਰਚਨਾਵਾਂ ਆਪਨੇ ਇਸ ਸੰਗ੍ਰਹ ਵਿੱਚ ਸ਼ਾਮਿਲ ਕੀਤੀਆਂ, ਉਨ੍ਹਾਂ ਦੀ ਸਮੁੱਚੀ ਛੰਦ-ਗਿਣਤੀ ੨੨੫੫ ਸੀ; ਜਿਸ ਦਾ ਵੇਰਵਾ ਇਉਂ ਹੈ:—

੧. ਜਾਪ — ੧੯੯ ਛੰਦ

੨. ਬਚਿੱਤਰ ਨਾਟਕ ਗ੍ਰੰਥ:—

ੳ—ਉਥਾਨਕਾ { 'ਅਕਾਲ ਉਸਤਤਿ' ਵਿਚੋਂ ੨੦੧ ਤੋਂ ੨੧੦, ਤੇ ੨੩੧ ਤੋਂ ੨੭੨ (ਅਖੀਰ) ਤੱਕ } — ੫੨ ਛੰਦ

ਅ—ਅਪਨੀ ਕਥਾ—੧੪ ਅਧਿਆ — ੪੭੧ ਛੰਦ

ੲ—ਚੰਡੀ ਚਰਿਤ੍ਰ (੨) ਤ੍ਰਾਂਬੀ ਮਹਾਤਮ — ੨੬੨ ਛੰਦ

ਸ—(੧) ਚਉਬੀਸ ਅਵਤਾਰ ਕਥਾ (ਰਾਮਾਵਤਾਰ ਤੱਕ) — ੧੨੭੨ ਛੰਦ

ਜੋੜ (ਬਾਈਹ ਸੈ, ਪਚਵੰਜਾਹ) — ੨੨੫੫ ਛੰਦ

ਇਸ ਤੋਂ ਅਗਾੜੀ—

(੨) ਕ੍ਰਿਸ਼ਨ ਕਥਾ (ਅਪੂਰਣ) — ੨੫੩੫* ਛੰਦ

(੩) ਅਰਜੁਨ ਤੋਂ ਕਲਕੀ ਅਵਤਾਰ ਤੱਕ — ੬੦੬ ਛੰਦ

(੪) ਮਹਦੀ ਮੀਰ — ੧੧ ਛੰਦ

*ਛਾਪੇ ਦੀਆਂ ਬੀੜਾਂ ਵਿੱਚ ਏਦੋਂ ਘੱਟ ੨੪੯੨ ਹਨ।



ਹ—ਉਪ ਅਵਤਾਰ:—

(੧) ਬ੍ਰਹਮਾ — ੩੪੫ ਛੰਦ

(੨) ਰੁਦ੍ਰ — ੮੫੬ ਛੰਦ

(੩) ਅੰਤਿਕਾ — ੪੧ ਛੰਦ

੩. ਸੁਤੰਤ੍ਰ ਰਚਨਾਵਾਂ:—

(ੳ) ਦੇਬਿ ਪਾਠ ('ਚੰਡੀ ਚਰਿਤ੍ਰ' ਪਹਿਲਾ) — ੨੩੩ ਛੰਦ

(ਅ) ਸ਼ਸਤ੍ਰ ਨਾਮ ਮਾਲਾ — ੧੪੫੫† ਛੰਦ

(ੲ) ਵਾਰ ਦੁਰਗਾ ਕੀ — ੫੫ ਛੰਦ

(ਸ) ਫੁਟਕਲ ਚਰਚਾ-ਵਿਚਾਰ ਦੇ ਛੰਦ ('ਅਕਾਲ ਉਸਤਤਿ' ਵਿਚੋ) } — ੨੨੦

੪. ਗਿਆਨ ਪ੍ਰਬੋਧ ਗ੍ਰੰਥ:—

(ੳ) ਪ੍ਰਾਰਥਨਾ (ਮੰਗਲ) — ੧੩੦ ਛੰਦ

(ਅ) ਦਾਨ ਧਰਮ (ਅਪੂਰਣ) — ੨੦੬ ਛੰਦ

(ੲ) ਚਰਿਤ੍ਰੋ ਪਾਖਜਾਨ — ੭੫੫੯ ਛੰਦ

੫. (ੳ) ਅਸਫੋਟਕ ਕਬਿੱਤ ਸ੍ਵੈਯੇ — ੫੭ ਛੰਦ

(ਅ) ਅਸਫੋਟਕ ਸੱਦਾਂ — ੨ ਛੰਦ

ਅਸਫੋਟਕ ਕਬਿੱਤ-ਸ੍ਵੈਯਾਂ ਤੇ ਸੱਦਾਂ ਵਿੱਚੋਂ ਸਿਰਫ਼ ਇੱਕੜ-ਦੁੱਕੜ ਛੰਦਾਂ ਤੋਂ ਬਿਨਾਂ ਉਤਲੀ ਸਾਰੀ ਰਚਨਾਂ ਸੰਮਤ ੧੭੫੫ ਹਾੜ੍ਹ ਤੱਕ ਤਿਆਰ ਹੋ ਚੁੱਕੀ ਸੀ; ਤੇ ਇੱਕ ਮਿਸਲ ਵਿੱਚ, ਉੱਤੇ ਦੱਸੇ ਕਰਮ ਅਨੁਸਾਰ ਤਰਤੀਬ ਦਿੱਤੀ ਜਾ ਰਹੀ ਸੀ। ਐਪਰ 'ਛਿੱਬਰ' ਜੀ ਦੇ ਕਥਨ ਅਨੁਸਾਰ ਜਿਲਦ ਹਾਲਾਂ ਨਹੀਂ ਸੀ ਬੱਝੀ। ਦੋ-ਢਾਈ ਸਾਲ ਬਾਦ ਜਦੋਂ ਸਾਹਿਬਾਂ ਨੂੰ ਅਨੰਦਪੁਰ ਛੱਡਕੇ ਹਰਦੋ ਨਿਮੋਹ ਪਿੰਡ (ਤਸੀਲ ਰੋਪੜ ਜ਼ਿਲਾ ਅੰਬਾਲਾ) ਵਿਚ 'ਨਿਰਮੋਹ ਗੜ੍ਹ' ਵਾਲੇ ਅਸਥਾਨ ਜਾਕੇ ਵਿਰਾਜਣਾਂ ਪੈ ਗਿਆ, ਓਦੋਂ;—ਜਾਂ ਸੰਮਤ੧੭੬੨ ਮੱਘਰ ੧੫ ਨੂੰ ਆਖਰੀ ਵਾਰਿ, ਘੇਰੇ 'ਚੋਂ ਨਿਕਲਕੇ ਦੀਨੇ-ਕਾਂਗੜ ਜਾਣਾ ਪਿਆ; ਤਦ—ਸਤਿਗੁਰਾਂ ਦੇ ਸਰਬੱਸ੍ਵ ਨਾਲ ਇਸ ਅਮੋਲਕ ਗ੍ਰੰਥ ਦੀ ਮਿਸਲ ਬੀ ਖਿੰਡ-ਪੁੰਡ ਗਈ; ਯਾ ਬੇਕਦਰਾਂ ਦੇ ਹੱਥੀਂ ਨਸ਼ਟ-ਭ੍ਰਸ਼ਟ ਹੋ ਗਈ॥

†ਬੀੜ ਨੂੰ ਮੁੜਿ ਸੰਪਾਦਤ ਕਰਨ ਸਮੇਂ ਸਿਰਫ ੧੨੧੩ ਲੱਭੇ ਹਨ।

# ਪੁਨਰ-ਜਨਮ

ਗ੍ਰੰਥ ਰਚਣਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ, ਜੰਗ-ਜੁੱਧ ਆਦਿ ਅਨੇਕਾਂ ਸਾਕੇ-ਪਵਾੜੇ ਛਿੜ ਪੈਣ ਕਰਕੇ, ਇਸ ਅਲੌਕਿਕ ਗ੍ਰੰਥ ਨੂੰ ਮੁੜਿ ਬੀੜ-ਬੱਧ ਕਰਨ ਦਾ ਅਉਸਰ ਪ੍ਰਾਪਤਿ ਨਹੀਂ ਹੋਇਆ।

(੧) ਸਾਹਿਬਾਂ ਦੇ ਪ੍ਰਭ-ਲੋਕ ਪਿਆਨੇ ਕਰ ਜਾਣ ਤੋਂ ਤਿੰਨ ਕੁ ਵਰ੍ਹੇ ਮਗਰੋਂ, ਸ਼ਾਹਿ ਆਲਿਮ 'ਬਹਾਦੁਰ ਸ਼ਾਹ' ਬਾਦਸ਼ਾਹ ਨੇ, ਲਾਹੌਰ ਲਾਗੇ, ਆਲੂ ਪਿੰਡ ਦੀ ਜੂਹੇ ਪੜਾਉ ਵਿੱਚ ਅਪਣਾ ਜਨਮੋਤਸੁ ਮਨਾਇਆ। ਉਸੇ ਮੌਕੇ (ਸੰਮਤ ੧੭੬੮, ਮਾਘੀ = ੩੦ ਦਸੰਬਰ ੧੭੧੧) ਸ੍ਰੀ ਮਾਤਾ ਸੁੰਦਰ ਸਰੂਪ ਜੀ ਦੇ ਪਾਲਕ-ਪੁੱਤ੍ਰ ਬਾਬਾ ਅਜੀਤ ਸਿੰਘ ਦੇ ਨਾਮ 'ਚੱਕ ਗੁਰੂ' (ਅੰਮ੍ਰਿਤਸਰ) ਦੀ, ਜਹਾਂਗੀਰ ਦੇ ਸਮੇਂ ਤੋਂ ਜ਼ਬਤ ਹੋਈ ਜਾਇਦਾਦ ਵਾ-ਗੁਜ਼ਾਰ ਕਰ ਦਿੱਤੀ ਗਈ। ਸ੍ਰੀ ਹਰਿਮੰਦਿਰ ਸਾਹਿਬ, ਸ਼ਹਿਰ ਦੀ ਚੁੰਗੀ ਤੇ ਚੱਕ ਦੇ ਗਿਰਾਵਾਂ ਦੀ ਜਾਗੀਰ ਦਾ ਪ੍ਰਬੰਧ ਕਰਨ ਵਾਸਤੇ, ਮਾਤਾ ਜੀ ਨੇ ਦਿੱਲੀਓਂ ਗ੍ਰੰਥੀ, ਮੇਵੜੇ ਤੇ ਦਾਰੋਗੇ ਆਦਿਕ ਘੱਲੇ। ਭਾਈ ਮਨੀ ਸਿੰਘ ਜੀ (ਕੰਬੋਇ) ਨੂੰ ਗ੍ਰੰਥੀ ਦੀ ਜ਼ਿੰਮੇਵਾਰੀ ਨਿਬਾਹੁਣ ਦੇ ਨਾਲ ਹੀ, ਦਸਵੇਂ ਪਾਤਿਸ਼ਾਹ ਦੀ ਬਾਣੀ ਇਕੱਤ੍ਰ ਕਰਨ ਵਾਸਤੇ ਭੀ ਆਗਿਆ ਕੀਤੀ; ਅਰੁ ਖਰਚ ਖਾਤਿਰ ਚੋਖੀ ਮਾਇਆ ਦਿੱਤੀ। ਇਸ ਤਰਾਂ ਆਪਨੇ ਜਿੱਥੋਂ-ਤਿੱਥੋਂ ਬਾਣੀ ਦੀਆਂ ਸੈਂਚੀਆਂ ਲੱਭੀਆਂ ਉਨ੍ਹਾਂ ਦੀ ਨਕਲ ਯਾ ਅਸਲ ਆਪ ਰੱਖੀ ਤੇ ਇਕ ਸੈਂਚੀ ਮਾਤਾ ਜੀ ਪਾਸ ਭੇਜਦੇ ਰਹੇ। ਮਹਿਲਾਂ ਵਿਚ ਭਾਈ ਸ਼ੀਹਾਂ ਸਿੰਘ ਲਿਖਾਰੀ ਸੀ; ਉਸਨੇ ਉਨ੍ਹਾਂ ਸੈਂਚੀਆਂ ਦੇ ਆਧਾਰ ਪੁਰ 'ਦਸਵੇਂ ਪਾਤਿਸ਼ਾਹ ਦੇ ਗ੍ਰੰਥ' ਨੂੰ ਨਵੇਂ ਸਿਰੇ ਸੰਪਾਦਨ ਕੀਤਾ। ਭਾਈ ਮਨੀ ਸਿੰਘ ਜੀ ਨੇ ਭੀ ਇੱਕ ਮਿਸਲ ਬਣਾ ਲਈ; ਜਿਸ ਵਿਚ ਸ੍ਰੀ ਦਸਮੇਸ਼ ਜੀ ਦੇ <u>ਖ਼ਾਸ ਦਸਤਖਤੀ ਪੱਤ੍ਰੇ</u> ਬੀ (ਜਿਤਨੇ ਕੁ ਲੱਭੇ) ਪੁਰੋ ਦਿੱਤੇ; ਅਰੁ ਨਾਲਿ 'ਆਦਿ ਗ੍ਰੰਥ' ਵਾਲੀ ਬਾਣੀ ਭੀ ਸ਼ਾਮਿਲ ਕਰ ਦਿੱਤੀ।

ਬਾਣੀ ਲੱਭ ਕੇ ਮਾਤਾ ਜੀ ਦੀ ਸੇਵਾ ਵਿਚ ਭੇਜਣ ਦਾ ਜ਼ਿਕਰ ਭਾਈ ਸਾਹਿਬ ਨੇ ਮਾਤਾ ਜੀ ਵਲਿ ਲਿਖੀ ਇਕ ਪੱਤ੍ਰਿਕਾ ਵਿੱਚ ਇੱਵ ਕੀਤਾ ਹੈ:–

ਭਾਈ ਮਨੀ ਸਿੰਘ ਜੀ

ਦੀ

# ਇਤਿਹਾਸਕ ਚਿੱਠੀ





"੧ ਓ ਅਕਾਲ ਸਹਾਏ ॥

"ਪੂਜ ਮਾਤਾਜੀ ਜੀ ਦੇ ਚਰਨਾ ਪਰ ਮਨੀ ਸਿੰਘ ਕੀ ਡੰਡੋਤ-ਬੰਦਨਾ ! ਬਹੁਰੋ ਸਮਾਚਾਰ ਵਾਚਨਾ ਕਿ ਇਧਰ ਆਉਨ ਪਰ ਸਾਡਾ ਸਰੀਰੁ ਵਾਯੂ ਕਾ ਅਧਿਕ ਵਿਕਾਰੀ ਹੋਇ ਗਇਆ ਹੈ; ਸੁਅਸਤ[1] ਨਾਹੀਂ ਰਹਿਆ।...............

... ... ... ... ...

ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀਂ ਉਨ੍ਹਾਂ ਵਿਚਿ ਸਾਹਿਬਾਂ ਦੇ '੩੦੩ ਚਰਿਤਰ-ਉਪਖਿਆਨ' ਦੀ ਪੋਥੀ ਜੋ ਹੈ, ਸੋ ਸੀਹਾਂ ਸਿੰਘ ਨੂੰ ਮਹਲ ਵਿਚਿ ਦੇਨਾ ਜੀ। 'ਨਾਮ ਮਾਲਾ' ਕੀ ਪੋਥੀ ਕੀ ਖਬਰ ਅਬੀ ਮਿਲੀ ਨਾਹੀ। 'ਕਰਿਸਨਾਵਤਾਰ' ਪੂਰਬਾਰਧ[2] ਤੋਂ ਮਿਲਾ; ਉਤਰਾਰਧ[3] ਨਾਹੀ। ਜੋ ਮਿਲਾ ਅਸੀ ਭੇਜ ਦੇਵਾਂਗੇ।...............

ਦੇਸ਼ ਵਿਚ ਗੌਗਾ ਹੈ ਕਿ 'ਬੰਦਾ' ਬੰਧਨ-ਮੁਕਤਿ ਹੋਇ ਭਾਗ ਗਇਆ ਹੈ। ਸਾਹਿਬ ਬਾਹੁੜੀ ਕਰਨਗੇ !

... ... ... ... ...

ਸਾਡੇ ਸਰੀਰ ਦੀ ਰੱਛਿਆ ਰਹੀ, ਤਾਂ ਕੁਆਰ[4] ਦੇ ਮਹੀਨੇ ਆਵਾਂਗੇ।ਮਿਤੀ ਵੈਸਾਖ ੨੨।ਦਸਖਤ ਮਨੀ ਸਿੰਘ ਗੁਰੂ ਚਕ ਬੁੰਗਾ॥ ਜੁਆਬ ਪੋਰੀ ਮੇਂ ।।"

ਉਕਤਿ ਪਤ੍ਰਿਕਾ ਭਾਈ ਮਨੀ ਸਿੰਘ ਜੀ ਨੇ ਬਾਬਾ ਬੰਦਾ ਸਿੰਘ 'ਬਹਾਦੁਰ' ਦੀ ਸ਼ਹੀਦੀ, ਅਰੁ ਉਨ੍ਹਾਂ ਦੇ ਬੰਧਨ-ਮੁਕਤਿ ਹੋ ਕੇ, ਦਿੱਲੀਓਂ ਲੋਪ ਹੋ ਜਾਣ ਦੀ ਅਵਾਈ ਸੁਨਣ ਤੋਂ ਮਗਰੋਂ, ੨੨ ਵੈਸਾਖ ਨੂੰ ਲਿਖੀ। ਕਾਮਵਰਖਾਨ-ਮੁਹੱਮਦ ਹਾਦੀ ਦੀ ਲਿਖੀ ਤਾਰੀਖ਼'ਤਜ਼ਕਰਾਤੁਲ ਸਲਾਤੀਨਿ ਚੁਗੱਤਾ' ਦੇ ਲੇਖ ਅਨੁਸਾਰ, ਬਾਬਾ ਜੀ ੨੯ ਜਮਾਦੀ ਆਖ਼ਿਰ ੧੧੨੯ ਹਿਜਰੀ(ਸੰ:੧੭੭੪ ਮਿਤੀ ੩੨ ਜੇਠ ਸੁਦੀ ਏਕਮ = ੩੦ਮਈ ੧੭੧੭

---

੧–ਤਨਦਰੁਸਤ, ਨਵਾਂ-ਨਰੋਆ। ੨–ਪਹਿਲਾ ਅੱਧ। ੩–ਛੇਕੜਲਾ ਅੱਧ। ੪–ਅੱਸੂ।

ਵੀਰਵਾਰ) ਨੂੰ ਦਿੱਲੀ ਸ਼ਹੀਦ ਕੀਤੇ ਗਏ ਸਨ। ਇਸ ਤੋਂ ਬੱਾਦ, ਮਹੀਨਾ ਵੈਸਾਖ, ਸੰਮਤ ੧੭੭੫ (ਗਤਿ) ਦਾ ਹੀ ਔਂਦਾ ਇ। ਸੋ, ਇਸ ਚਿਠੀ ਦੀ ਤਾਰੀਖ ਸੰਮਤ ੧੭੭੫ ਮਿਤੀ ੨੨ ਵੈਸਾਖ (੧੯ ਐਪ੍ਰਿਲ ੧੭੧੮=੨੯ ਜਮਾਦੀ ੧ ਸਨ ੧੧੩੦)ਛਨਿੱਛਰ ਵਾਰ ਸਹੀ ਹੁੰਦੀ ਹੈ।

ਇਸ ਲੇਖੇ ਸੰਮਤ ੧੭੭੫, ਵੈਸਾਖ ਤੱਕ ਦਸਵੇਂ ਪਾਤਿਸ਼ਾਹ ਦੀ ਬਾਣੀ ਢੂੰਢੀ ਜਾ ਰਹੀ ਸੀ, ਪੂਰੀ ਅਜੇ ਨਹੀਂ ਸੀ ਲੱਭੀ। ਇਸ ਤੋਂ ਬੱਾਦ ਹੀ ਕਿਸੇ ਵੇਲੇ ਭਾਈ ਮਨੀ ਸਿੰਘ ਤੇ ਭਾਈ ਸੀਹਾਂ ਸਿੰਘ ਨੇ ਆਪਣੀਆਂ ਮਿਸਲਾਂ ਸੰਪੂਰਨ ਕੀਤੀਆਂ। ਗਿ: ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ, ਭਾਈ ਮਨੀ ਸਿੰਘ ਵਾਲੀ ਬੀੜ ਸੰਪਾਦਤ ਹੋਣ ਦਾ ਸੰਮਤ ੧੭੭੮ ਬਿ: ਯਾ ਇਸ ਤੋਂ ਬੱਾਦ ਮੰਨਿਆ ਹੈ।* ਪਰ ਭਾਈ ਕੇਸਰ ਸਿੰਘ 'ਛਿੱਬਰ' ਦੇ ਖਿਆਲ ਵਿਚ, ਸੰਮਤ ੧੭੮੨-੩ ਬਿ: ਤੋਂ ਬੱਾਦ ਇਹ ਮਿਸਲ ਸੰਪੂਰਣ ਹੋਈ ਸੀ:-

"ਇਹ 'ਗ੍ਰੰਥ ਅਵਤਾਰ ਲੀਲਾ ਦਾ' ਜੋ ਹੈਸੀ।
ਸੋ ਭਾਈ ਮਨੀ ਸਿੰਘ ਹੋਰਾਂ
ਇਕੱਠਾ ਕਰਵਾਇ, ਖਰਚ ਪੈਸੀ।
ਸੰਮਤ ਸਤਾਰਾਂ ਸੈ ਬਿਆਸੀ ਜਬ ਗਏ।
ਤਬ ਭਾਈ ਮਨੀ ਸਿੰਘ ਜੀ ਦੂਜੇ
ਅੰਮ੍ਰਿਤਸਰ ਆਵਤ ਭਏ॥ ੩੭੫ † (੩੮੧)

ਦੂਜਾ, ਅੰਮ੍ਰਿਤਸਰ ਜੀ 'ਚੋਲੇ ਬਾਗ'‡ ਵਿਚ ਹੈ ਬਣਿਆ।
ਭਾਈ ਮਨੀ ਸਿੰਘ ਜੀ ਮੁਸੱਦੀ
ਜਾਤਿ ਕੰਬੋਉ-ਸਿੱਖ, ਸਿੱਖਾਂ ਵਿਚ ਗਣਿਆ।

*ਚੌਥੀ ਛਾਪ-ਪੰਨਾ ੩੦੫-੬।

†ਇਹ ਅੰਕ ਖਾਲਸਾ ਕਾਲਜ-ਲਾਇਬ੍ਰੇਰੀ ਅੰਮ੍ਰਿਤਸਰ ਵਾਲੇ ਸੈਂਚੇ ਦੇ ਹਨ; ਤੇ ਬ੍ਰੈਕਟਾਂ ਅੰਦਰ, ਸੰਮਤ ੧੯੦੨ ਵਾਲੇ ਉਤਾਰੇ ਦੇ।

‡ਟੋਹ ਲਗਦੀ ਹੈ, ਕਿ ਇਸ ਨਾਮ ਦਾ ਬਾਗ ਪਿੰਡ ਚੋਲੇ ਦੀ ਸੰਗਤਿ ਨੇ ਆਪਣੇ ਪਿੰਡ ਵਾਲੇ ਮਹੰਤਾਂ ਰਾਹੀਂ ਚੌਕ ਪਰਾਗਦਾਸ ਵਾਲੇ ਥਾਂ ਲਗਵਾਇਆ ਸੀ; ਜਿੱਥੇ ਹੁਣ ਬੀ ਮਹੰਤਾਂ ਪਾਸ ਮਕਾਨ ਹਨ।



ਜੋ ਸਿੱਖ ਮਾਇਆ ਲੈ ਕੇ ਬਹੁਤ, ਹੈ ਸੀ ਆਇਆ।
ਸਿੱਖਾਂ ਨੂ ਖਰਚ ਰੁਪਯੇ ਦੇ ਕੇ, ਬਾਣੀ ਢੂੰਢਾਇਆ।
[੩੭੬ (੩੮੨)

'ਖਾਸ ਦਸਖਤੀ ਪੱਤ੍ਰ' ਲਿਖੇ ਹੱਥਿ ਆਏ।
ਉਨ੍ਹਾਂ ਪੱਤ੍ਰਾਂ ਦੇ ਬਰੋਬਰਿ ਨਾਲ ਸਭ ਬਾਣੀ ਲਈ ਲਿਖਾਏ॥
ਇਤਨੀ ਵਧੀਕ ਉਸ ਪਾਸੋਂ ਗੱਲ ਸੀ ਹੋਈ।
ਜੋ 'ਭਗਤ-ਬਾਣੀ' ਜੁਦਾ ਕਰਿ ਲਿਖੀ ਸੀ ਸੋਈ॥੩੭੭॥ (੩੮੩)

ਨਾਲ ਦੂਜਾ 'ਆਦਿ ਗ੍ਰੰਥ' ਸੀ ਰਲਾਇਆ।
ਤਿਸ ਵਿਚੋਂ 'ਭਗਤ ਬਾਣੀ' ਜੁਦਾ ਕਰਿ ਲਿਖਾਇਆ।
ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰਿ ਬੰਧਾਈ।
... ... ... ... ॥੩੭੮॥ (੩੮੪)

'ਛਿੱਬਰ' ਦੀਆਂ ਦੱਸੀਆਂ ਨਿਸ਼ਾਨੀਆਂ ਵਾਲੀ ਬੀੜ, ਤਖ਼ਤ ਸ੍ਰੀ ਅਬਚਲ ਨਗਰ-ਨਾਦੇੜ ਦੇ ਬੁੰਗਈਆਂ ਪਾਸੋਂ ਸ: ਗੁਲਾਬ ਸਿੰਘ 'ਸੇਠੀ', ਧਰਮਪੁਰਾ-ਲਾਹੌਰ ਵਾਲੇ, ਖਰੀਦ ਲਿਆਏ ਹਨ। ਉਸ ਦੇ ਦਰਸ਼ਨ ਇਨ੍ਹਾਂ ਅਖਰਾਂ ਦੇ ਲਿਖਾਰੀ ਨੇ, ਸਿਤੰਬਰ ੧੯੪੬ ਵਿਚ ਕੀਤੇ ਸਨ; ਤੇ 'ਖਾਸ ਦਸਤਖਤੀ' ਪੱਤ੍ਰਿਆਂ ਦੀ ਲਿਖਤ, ਸਾਹਿਬਾਂ ਦੇ ਹੁਕਮ-ਨਾਮਿਆਂ ਪੁਰ ਪਾਏ 'ਨੀਸ਼ਾਣਾਂ' ਨਾਲ ਮੇਲੀ ਸੀ। ਲਿਖਤ ਠੀਕ ਅਸਲੁ ਪ੍ਰਤੀਤਿ ਹੋਈ। ਮਗਰੋਂ ਇਨ੍ਹਾਂ ਵਿਚੋਂ ਕੁੱਝ ਪੱਤ੍ਰਿਆਂ ਦੇ ਫੋਟੋ ਲੈ ਕੇ ਭੀ 'ਸਿੱਖ ਰੈਫਰੈਂਸ ਲਾਇਬ੍ਰੇਰੀ' ਵਿਚ ਸੰਭਾਲੇ ਗਏ ਹਨ। ਲੇਕਿਨ ਉਸ ਬੀੜ ਪੁਰ ਦਿੱਤੀ ਸਮਾਪਤੀ ਦੀ ਤਾਰੀਖ਼ ਜ਼ਾਇਆ ਹੋ ਚੁੱਕੀ ਹੈ। ਜਿਲਦ ਬਨ੍ਹੌਣ ਸਮੇਂ ਕਿਸੇ ਹੋਰਸ ਨੇ 'ਸੰਮਤ ੧੭੭੦' ਲਿਖ ਦਿੱਤਾ ਹੈ; ਜੋ ਭਾਈ ਮਨੀ ਸਿੰਘ ਤੇ 'ਛਿੱਬਰ' ਦੀਆਂ ਲਿਖਤਾਂ ਅਨੁਸਾਰ, ਸਹੀ ਸਿੱਧ ਨਹੀਂ ਹੁੰਦਾ।

ਭਾਈ ਮਨੀ ਸਿੰਘ ਜੀ ਦੀ ਲਿਖਤ ਮੂਜਬ ਸੰਮਤ ੧੭੭੩ ਤੋਂ 'ਗੁਰੂ ਚੱਕ' (ਅੰਮ੍ਰਿਤਸਰ ਨੱਗਰ ਤੇ ਸਾਢੇ ਬਾਰਾਂ ਪਿੰਡ ਜਾਗੀਰ) ਬਲਕਿ ਸਾਰੇ ਦੇਸ ਉਤੇ "ਮਲੇਛਾਂ ਦੀ ਦੋਹੀ" ਫਿਰ ਗਈ ਸੀ; ਤੇ "ਖਾਲਸੇ ਦਾ ਬਲ ਛੁਟਿ ਗਇਆ" ਸੀ। ਅਗਲੇ ਅੱਸੂ 'ਚਿ ਭਾਈ ਸਾਹਿਬ ਖ਼ੁਦ ਭੀ ਦਿੱਲੀ ਟੁਰ ਗਏ ਸਨ। 'ਛਿੱਬਰ' ਦੇ ਬਿਆਨ ਮੂਜਬ ਭਾਈ ਸਾਹਿਬ ਫਿਰ ਸੰਮਤ

੧੭੮੨–੩ ਵਿਚਿ ਸ੍ਰੀ ਅੰਮ੍ਰਿਤਸਰ ਆਏ; ਤਦੋਂ ਹੀ ਉਨ੍ਹਾਂ 'ਚੋਲੇ ਬਾਗਿ' ਵਿਰਾਜ ਕੇ ਇਹ ਗ੍ਰੰਥ ਸੰਪਾਦਨ ਤੇ ਸੰਪੂਰਣ ਕੀਤਾ।

ਭਾਈ ਮਨੀ ਸਿੰਘ ਜੀ 'ਸ਼ਹੀਦ' ਨੇ ਆਪਣੀ ਲਭਤ ਅਰੁ ਯਾਦਦਾਸ਼ਤ ਅਨੁਸਾਰ ਇਸ ਗ੍ਰੰਥ ਸਾਹਿਬ ਵਿਚਿ ਦਸਵੇਂ ਪਾਤਿਸ਼ਾਹ ਦੀਆਂ ਰਚਨਾਂ, ਪਤਿ ੫੩੭ ਤੋਂ ੧੦੨੮ ਤੱਕ ਇਸ ਤਰ੍ਹਾਂ ਤਰਤੀਬ ਦਿੱਤੀਆਂ ਹਨ:–

੧–ਜਾਪੁ
੨–ਬਿਚਿੱਤ੍ਰ ਨਾਟਕ ਗ੍ਰੰਥ:–
(ੳ) ਅਪਨੀ ਕਥਾ;
(ਅ) ਚੰਡੀ ਚਰਿਤ੍ਰ (ਦੋਵੇਂ);
(ੲ) ਬਿਸ਼ਨੁ ਦੇ ੨੪ ਅਵਤਾਰ;
(ਸ) ਉੱਪ ਅਵਤਾਰ–ਬ੍ਰਮਾਂ ਤੇ ਰੁਦ੍ਰ ਦੇ;
(ਹ) ਅੰਤਿਕਾ (ਸ੍ਵੈਯੇ ਤੇ 'ਸ਼ਬਦ ਰਾਗਾਂ ਕੇ);
੩–ਸ਼ਸਤ੍ਰ ਨਾਮ ਮਾਲਾ;
੪–ਗਿਆਨ ਪ੍ਰਬੋਧ;
੫–ਅਕਾਲ ਉਸਤਤਿ;
੬–ਚੰਡੀ ਦੀ ਵਾਰ;
੭–ਚਰਿਤ੍ਰੋ ਪਾਖਯਾਨ;
੮–ਜ਼ਫਰ ਨਾਮਾ (ਗੁਰਮੁਖੀ ਤੇ ਫਾਰਸੀ ਅਖਰਾਂ 'ਚਿ) 'ਭਗਤ ਬਾਣੀਂ ਤੋਂ ਬੱਾਦ ਪਤਿ ੧੦੯੦ ਤੋਂ ੧੦੯੫ ਤੱਕ ਲਿਖਿਆ ਹੈ।

ਨੰ: ੩ ਤੋਂ ੭ ਵਾਲੀਆਂ ਰਚਨਾਵਾਂ ਚੂੰਕਿ ਮਗਰੋਂ ਲੱਭੀਆਂ ਤੇ–ਸ਼ਾਇਦ ਉਸੇ ਤਰਤੀਬ ਨਾਲ–ਦਰਜ ਹੋਈਆਂ ਹਨ; ਇਸ ਕਰਕੇ ਕੁਝ ਬੇ-ਤਰਤੀਬੀ ਹੋ ਗਈ। ਤਤਕਰੇ ਵਿਚ ਭੀ ਅਸਲ ਲਿਖਾਰੀ ਦੇ ਹੱਥੀਂ ਦਰਜ ਨਹੀਂ ਹੋਈਆਂ। ਹੱਥ, ਕਲਮ ਤੇ ਸਿਆਹੀ ਸੱਭੇ ਓਪਰੇ ਹਨ।

(੨) ਭਾਈ ਮਨੀ ਸਿੰਘ ਦੀਆਂ ਲੱਭ ਕੇ ਭੇਜੀਆਂ ਸੈਂਚੀਆ ਨੂੰ ਦਿੱਲੀ 'ਮਾਤਾ ਸਾਹਿਬਾਂ ਦੇ ਮਹਿਲਾਂ ਵਿੱਚ ਭਾਈ ਸ਼ੀਹਾਂ ਸਿੰਘ ਲਿਖਾਰੀ ਨੇ ਜੋ ਤਰਤੀਬ ਦਿੱਤੀ, ਉਸ ਬੀੜ ਦਾ ਸਹੀ ਸੁਰਾਗ ਤਾਂ ਹਾਲਾਂ ਮਿਲਿਆ ਨਹੀਂ; ਹਾਂ, ਜੀਂਦਪਤਿ ਮਹਾਰਾਜਾ ਸਰੂਪ ਸਿੰਘ ਨੂੰ ਦਿੱਲੀਓਂ, ਸਨ ੧੮੫੭ (੧੯੧੪ ਬਿ:) ਦੇ ਗਦਰ ਸਮੇਂ, ਇੱਕ ਪੁਰਾਤਨ ਲਿਖਤੀ



'ਗ੍ਰੰਥ ਸਾਹਿਬ' ਹੱਥਿ ਲੱਗੇ ਸਨ। ਉਸ ਦਾ ਉੱਤਰਾਰਧ ਸੰਗਰੂਰਿ–ਦੀਵਾਨ ਖਾਨੇ ਦੇ ਗੁਰਦੁਆਰੇ ਵਿਰਾਜਮਾਨ ਹੈ; ਜੋ ਪਤਿ ੬੦੧ ਤੋਂ ਆਰੰਭ ਹੁੰਦਾ ਹੈ। ਪੂਰਬਾਰਧ (ਪਹਿਲੇ ੬੦੦ ਪੱਤ੍ਰਿਆਂ) ਵਿੱਚ–ਜਾਪਦਾਇ–'ਆਦਿ (ਗੁਰੂ) ਗ੍ਰੰਥ ਸਾਹਿਬ' ਵਾਲੀ ਬਾਣੀ ਅੰਕਿਤ ਸੀ; ਪਰ ਕਿਸੇ ਵੇਲੇ ਉਹ ਨਿਖੇੜ ਦਿੱਤੀ ਗਈ ਹੈ। ਇਸ ਬੀੜ ਵਿਚ ਸ੍ਰੀ ਦਸਮੇਸ਼ ਜੀ ਦੀ ਬਾਣੀ ਦਾ ਕਰਮ ਇਸ ਪ੍ਰਕਾਰ ਹੈ।

੧–ਜਾਪ;
੨–(ਸ਼ਸਤ੍ਰ) ਨਾਮ ਮਾਲਾ ਪੁਰਾਣ;
੩–ਅਕਾਲ ਪੁਰਖ ਦੀ ਉਸਤਤਿ;
੪–ਬਿਚਿੱਤ੍ਰ ਨਾਟਕ ਗ੍ਰੰਥ;
੫–ਗਿਆਨ ਪ੍ਰਬੋਧ ਗ੍ਰੰਥ:–
(ੳ) ਮੰਗਲ, ਉਥਾਨਕਾ ਤੇ 'ਦਾਨ ਧਰਮ';
(ਅ) ਚਰਿਤ੍ਰੋਪਾਖਯਾਨ;
੬–ਸੰਸਾਹਰ ਸੁਖਮਨਾ;
੭–ਵਾਰ ਮਾਲਕਉਂਸ ਕੀ;
੮–ਵਾਰ ਭਗਉਤੀ ਕੀ ("ਭਗਤ ਭਗਉਤੀ ਤ੍ਰਿਸਹ ਕੀ, ਜੋ ਰਣ ਧੀਰ ਧਰੈ" ਤੋਂ ਅਰੰਭ);
੯–ਸ਼ਬਦ ਸ੍ਰੀ ਮੁਖਬਾਕ (ਰਾਗਾਂ ਕੇ ਸ਼ਬਦ ੧੦);
੧੦–ਜੰਗ (ਜ਼ਫਰ) ਨਾਮਾ (ਗੁਰਮੁਖੀ ਤੇ ਫਾਰਸੀ ਅੱਖਰਾਂ ਵਿੱਚ; ਅਧੂਰਾ).
੧੧–ਸ੍ਰੀਮੁਖ ਬਾਕ ਸ੍ਵੈਯੇ ੩੩ ('ਬਿਚਿੱਤ੍ਰ ਨਾਟਕ' ਦੀ ਅੰਤਿਕਾ ਵਾਲੇ ੩੨, ਤੇ ਇੱਕ "ਜਾਗਤਿ ਜੋਤਿ ਜਪੈ......");
੧੨–ਅਸਫੋਟਕ (ਫੁਟਕਲ) ਕਬਿੱਤ-ਸ੍ਵੈਯੇ ੫੬।

ਨੋਟ–(੧) 'ਚੰਡੀ ਚਰਿਤ੍ਰ (ਦੂਜਾ) ਤ੍ਰਾਂਬੀ ਮਹਾਤਮ' ਤੇ 'ਵਾਰ ਦੁਰਗਾ (ਚੰਡੀ) ਕੀ' ਇਸ ਗ੍ਰੰਥ ਸਾਹਿਬ ਵਿਚ ਨਹੀਂ ਹਨ। (੨) 'ਜ਼ਫਰਨਾਮਾ' ਓਨ੍ਹਾਂ ਕੁ ਹੀ ਅਧੂਰਾ ਹੈ, ਜਿੰਨਾ ਭਾਈ ਮਨੀ ਸਿੰਘ 'ਸ਼ਹੀਦ' ਵਾਲੀ ਬੀੜ ਵਿੱਚ। (੩) ਨੰਬਰ ੬ ਤੋਂ ੮ ਤੱਕ ਵਾਧੂ ਰਚਨਾਵਾਂ ਤਖਤ ਸ੍ਰੀ ਹਰਿਮੰਦਿਰ-ਪਟਣਾਂ ਦੇ ਤੋਸ਼ੇਖਾਨੇ ਵਾਲੀ ਪ੍ਰਾਚੀਨ ਬੀੜ ਵਿਚ ਤਾਂ ਹਨ; ਪਰ 'ਸ਼ਹੀਦ' ਸਿੰਘ ਵਾਲੀ 'ਚਿ ਨਹੀਂ।

(੩) ਲਗ-ਪਗ ਅਠਾਰ੍ਹਵੀਂ ਸਦੀ ਬਿਕ੍ਰਮੀ ਦੇ ਅੰਤ ਵਿਚ ਹੀ, ਤਖਤ ਸ੍ਰੀ ਹਰਿਮੰਦਿਰ ਪਟਨਾ ਸਾਹਿਬ ਦੇ ਸੇਵਾਦਾਰਾਂ-ਪ੍ਰਬੰਧਕਾਂ ਭੀ ਦਸਵੇਂ ਪਾਤਿਸ਼ਾਹ ਦੀ ਬਾਣੀ ਲੱਭ ਕੇ, ਮਿਸਲ ਤਿਆਰ ਕੀਤੀ ਸੀ; ਜੋ 'ਪਟਣੇ ਜੀ ਦੀ ਮਿਸਲ' ਕਰਕੇ ਪ੍ਰਸਿੱਧ ਹੋਈ। ਉਸ ਦਾ ਇੱਕ ਉਤਾਰਾ ਤਖਤ ਸ੍ਰੀ ਅਕਾਲ ਬੁੰਗਾ-ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਰਾਜਮਾਨ ਹੈ। ਇਸ ਦੇ ਪੰਜਵੇਂ ਪੱਤ੍ਰੇ ਪੁਰ, ਉਤਾਰਾ ਅਰੰਭ ਕਰਨ ਦੀ ਤਾਰੀਖ ਡੱਬੀ ਵਿੱਚ, ਇੱਵ ਲਿਖੀ ਹੈ:-

> ੴ ਸ੍ਰੀ ਭਗਵਤੀ ਜੀ ਸਤ ॥
> ਸੰਮਤ ਅਠਾਰਾਂ ਸੈ ਇਕੀ ਮੰਘ੍ਰ
> ਦਿਨੇ ਛਿਅ ॥ ੧੮੨੧ ॥ ਆਇ-
> ਤ ਵਾਰ ॥ ਸ੍ਰੀ ਗ੍ਰੰਥ ਜੀ ਲਿਖਨੇ
> ਲਗੇ ॥ ਪਟਣੇ ਜੀ ਦੀ ਮਿਸਲ ॥
> ਪਾਤਿਸ਼ਾਹੀ ॥ ੧੦ ਸ੍ਰੀ ਮੁਖ ਵਾਕਜ ॥

ਅਤੇ ਅੰਤਲੇ ਪੱਤ੍ਰੇ ੬੧੬ ਪੁਰ ਡੱਬੀ ਵਿੱਚ ਹੀ ਸਮਾਪਤੀ ਦਾ ਥਿੱਤਿ-ਸੰਮਤੁ ਇਸਤਰਾਂ ਦਿੱਤਾ ਹੈ:-

> ੴ ਸ੍ਰੀ ਭਗਵਤੀ ਪ੍ਰਸਾਦਿ ॥
> ਸੰਮਤ ਅਠਾਰਾਂ ਸੈ ਬਾਈ ਅਸੂ ਦਿ-
> ਨੇ ਪੰਦ੍ਰਾਂ ॥ ੧੮੨੨ ॥ ਸ੍ਰੀ ਗ੍ਰੰਥ ਜੀ
> ਸੰਪੂਰਨ ਲਿਖ ਪਹੁਤੇ। ਸੋਧ ਪੜ੍ਹਿਨਾ ਬਹੁ-
> ਤਿਆਂ ਉਪਰੋਂ ਲਿਖਿਆ; ਛੇਤੀ ਨਾਲਿ ॥

ਇਸ ਸੁੰਦਰ ਬੀੜ ਵਿਚ ਬਾਣੀ ਦਾ ਤਤਕਰਾ ਐਉਂ ਲਿਖਿਆ ਹੈ:-

"ੴ ਸ੍ਰੀ ਭਗਵਤੀ ਜੀ ਸਹਾਇ ॥
ਸੂਚੀ ਪੋਥੀ ਕਾ ਤਤਕਰਾ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਜੀ ਕਾ
ਸ੍ਰੀ ਮੁਖਵਾਕ ਪਾਤਿਸ਼ਾਹੀ ॥ ੧੦ ॥ ਲਿਖਜਤੇ ॥



ਸੰਮਤ ਅਠਾਰਾਂ ਸੈ ਬਾਈ ਸਾਵਣ ਮਾਸ ਅਧ ॥
੧੮੨੨ ॥ ਸਾਵਣ ਦਿਨੇ ॥ ੧੫ ॥ ਸੁਦੀ ੯ ॥
ਜੰਮੂ ਵਿਚਿ ਲਿਖਿਆ ਉਤਾਰਾ ਗ੍ਰੰਥ ਜੀ ਕਾ ਕੀਤਾ
ਭੁਲ ਚੁਕ ਬਖਸਣੀ ॥

| | |
|---|---|
| ੧–ਜਾਪੁ | ਪਤਿ ੧੭ |
| ੨–ਸ਼ਸਤ੍ਰ ਨਾਮ ਮਾਲਾ | ,, ੨੨ |
| ੩–ਉਸਤਤਿ ਸ੍ਰੀ ਅਕਾਲ ਜੀ ਕੀ | ,, ੬੦ |
| ੪–ਸ੍ਰੀ ਬਚਿਤ੍ਰ ਨਾਟਕ:- | |
| (ੳ) ਅਪਨੀ ਕਥਾ | ,, ੭੧ |
| (ਅ) ਚੰਡੀ ਚਰਿਤ੍ਰ ਉਕਤਿ ਬਿਲਾਸ | ,, ੮੫ |
| (ੲ) ਚੰਡੀ ਚਰਿਤ੍ਰ ਤ੍ਰਾਥੀਮਹਾਤਮ | ,, ੯੬ |
| (ਸ) ਬਿਸਨੁ ਅਵਤਾਰ | ,, ੧੦੩ |
| (ਹ) ਬ੍ਰਹਮਾ ਅਵਤਾਰ | ,, ੨੮੯ |
| (ਕ) ਰੁਦ੍ਰ ਅਵਤਾਰ | ,, ੨੯੯ |
| ੫–ਗਿਆਨ ਪ੍ਰਬੋਧ | ,, ੩੨੯ |
| ੬–ਵਾਰ ਦੁਰਗਾ ਕੀ | ,, ੩੪੦ |
| ੭–ਸ੍ਰੀ ਚਰਿਤ੍ਰ ਪਖ੍ਯਾਨ ਗ੍ਰੰਥ | ,, ੩੪੪ |
| ੮–ਫੋਕਟ ਕੱਬਿੱਤ-ਸਵੈਯੇ | ,, ੫੯੩ |
| ੯–ਸ਼ਬਦ ਰਾਗਾਂ ਕੇ (ਅੰਤਿਕਾ-'ਬਿਚਿਤ੍ਰ ਨਾਟਕ ਗ੍ਰੰਥ' ਵਾਲੇ) | ,, ੫੯੮ |
| ੧੦–ਜੰਗ (ਜ਼ਫਰ) ਨਾਮਾ (ੳ) ਗੁਰਮੁਖੀ | ,, ੬੦੧ |
| ,, ,, (ਅ) ਫਾਰਸੀ | ,, ੬੨੬ |

ਇਸ ਬੀੜ ਨੂੰ ਉਤਾਰਾ ਕਰਨਹਾਰ ਨੇ, ਪੱਕੇ ਪਤੇ ਦੇ ਕੇ ਬੜੀ ਅਹਮ ਤੇ ਪ੍ਰਮਾਣੀਕ ਬਣਾ ਦਿੱਤਾ ਹੈ। ਸਾਫ ਜ਼ਾਹਿਰ ਹੈ ਕਿ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਛੱਡ ਕੇ, ਬਾਕੀ ਸਾਰੀਆਂ ਨਾਲੋਂ ਇਹ ਉਤਾਰਾ ਪੁਰਾਣਾ ਹੈ। ਇਸ ਲਿਖਤ ਤੋਂ ਇਹ ਭੀ ਪਤਾ ਲੱਗ ਗਿਆ, ਕਿ ਸੰਮਤ ੧੮੨੧ ਤੱਕ 'ਪਟਣੇ ਜੀ ਦੀ ਮਿਸਲ' ਦੇ ਬਹੁਤ ਸਾਰੇ ਉਤਾਰੇ ਹੋ ਚੁੱਕੇ ਸਨ। ਸੋ, ਇਸ ਤੋਂ ਇਹ ਅਨੁਮਾਨ ਸੌਖਾ ਹੀ ਲੱਗ ਸਕਦਾ ਇ, ਕਿ 'ਪਟਣੇ ਜੀ ਦੀ ਮਿਸਲ' ਭਾਈ ਮਨੀ ਸਿੰਘ ਜੀ ਵਾਲੀ

ਬੀੜ ਤੋਂ ਜੇ ਪਹਿਲੋਂ ਸੰਪਾਦਿਤ ਨਹੀਂ ਹੋਈ, ਤਾਂ ਉਸ ਦੇ ਲਾਗੇ-ਸ਼ਾਗੇ ਜ਼ਰੂਰ ਤਿਆਰ ਹੋ ਗਈ ਸੀ। ਹੋ ਸਕਦਾ ਇ, ਭਾਈ ਮਨੀ ਸਿੰਘ ਸਾਹਿਬ ਦੀ ਢੂੰਢ-ਭਾਲ ਦਾ ਦਾਇਰਾ ਪੰਜਾਬ ਅੰਦਰ ਹੀ ਮਹਿਦੂਦ ਰਿਹਾ ਹੋਵੇ; ਪਟਣੇ ਵਿਚ ਸੰਪਾਦਿਤ ਹੋਈ ਇਸ 'ਮਿਸਲ' (ਬੀੜ) ਦਾ ਆਪ ਨੂੰ ਪਤਾ ਨਾ ਮਿਲਿਆ ਹੋਵੇ ! ਯਾ ਇਹ ਮਿਸਲ, ਭਾਈ ਸਾਹਿਬ ਦੀ ਸ਼ਹੀਦੀ (੧੭੯੪ ਬਿ:) ਤੋਂ ਬੱਦ ਹੀ ਸੰਪਾਦਿਤ ਹੋਈ ਹੋਵੇ !

ਗਿਆਨੀ ਗਿਆਨ ਸਿੰਘ ਜੀ ਨੇ 'ਪੰਥ ਪ੍ਰਕਾਸ਼' ਦੇ ਪੰਨਾ ੨੯੬ ਪੁਰ, ਦਸਮ ਗ੍ਰੰਥ ਦੀਆਂ ਬੀੜਾਂ ਦੇ ਚਾਰ ਭੇਦ ਤੇ ਉਨ੍ਹਾਂ ਦੇ 'ਜਨਮ-ਸੰਮਤ' ਦੱਸੇ ਹਨ। ਉਨ੍ਹਾਂ ਵਿਚ ਭੀ 'ਪਟਣੇ ਜੀ ਦੀ ਮਿਸਲ' ਤੇ ਸੰਗਰੂਰ ਵਾਲੀ ਬੀੜ ਦਾ ਜ਼ਿਕਰ ਨਹੀਂ ! ਜੋ ਬੀੜ ਪਟਣੇ ਵਿਚ, ਭਾਈ ਸੁੱਖਾ ਸਿੰਘ ਗ੍ਰੰਥੀ ਵੱਲੋਂ ਸੰਮਤ ੧੮੩੨ ਬਿ: ਵਿਚ ਸੰਪਾਦਿਤ ਹੋਈ ਦੱਸੀ ਹੈ; ਉਸ ਦੀ ਤਰਤੀਬ ਤੇ ਨਿਸ਼ਾਨੀਆਂ 'ਪਟਣੇ ਜੀ ਦੀ ਮਿਸਲ' ਨਾਲ ਨਹੀਂ ਮਿਲਦੀਆਂ। ਜੋ ਬੀੜ ਇਸ ਵਕਤ ਪਟਣੇ-ਹਰਿਮੰਦਿਰ ਸਾਹਿਬ ਦੇ ਤੋਸ਼ੇਖਾਨੇ ਪਈ ਹੈ, ਉਹ ਇਨ੍ਹਾਂ ਦੋਹਾਂ ਨਾਲੋਂ ਵਿਲੱਖਣ ਹੈ ! ਇਸ ਤੋਂ ਸਾਬਤ ਹੋਇਆ ਕਿ 'ਭਾਈ ਮਨੀ ਸਿੰਘ ਸ਼ਹੀਦ ਵਾਲੀ' ਤੇ 'ਪਟਣੇ ਜੀ ਦੀ ਮਿਸਲ' ਹੀ ਸਭ ਤੋਂ ਪੁਰਾਣੀਆਂ ਤੇ ਮੁਸਤਨਿਦ (ਅਥੈਂਟਿਕ) ਹਨ।

ਗਿਆਨੀ ਜੀ ਨੇ ਇੱਕ ਬੀੜ ੧੮੦੪ ਬਿੱ: ਵਿੱਚ, ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਵਿਖੇ, ਬਾਬਾ ਦੀਪ ਸਿੰਘ ਜੀ 'ਸ਼ਹੀਦ' ਰਾਹੀਂ ਸੰਪਾਦਿਤ ਹੋਈ ਭੀ ਦੱਸੀ ਹੈ। ਜਿਸ ਦਾ ਭੋਗ, ਅਸਫੋਟਕ ਕਬਿੱਤਾਂ 'ਤੇ ਦੱਸਿਆ ਹੈ। ਇਸ ਦਾ ਅਸਲ ਖਰੜਾ, ਉਨ੍ਹਾਂ ਖੁਦ ਭੀ ਨਹੀਂ ਡਿੱਠਾ। ਸ੍ਰ: ਬ: ਭਾਈ ਕਾਨ੍ਹ ਸਿੰਘ ਜੀ, 'ਭਾਈ ਮਨੀ ਸਿੰਘ ਵਾਲੀ ਬੀੜ' ਨੂੰ ਹੀ 'ਬਾਬਾ ਦੀਪ ਸਿੰਘ ਵਾਲੀ' ਮੰਨਦੇ ਹਨ। ਇਸ ਲਈ ਉਹ ਬੀੜ ਭੀ ਭਰਮ-ਭੰਵਰ ਵਿਚ ਗੁੰਮ ਹੋ ਗਈ ਸਮਝੋ ! ਗੱਲ ਕੀ, ਗਿਆਨੀ ਜੀ ਦੀਆਂ ਦੱਸੀਆਂ ਨਿਸ਼ਾਨੀਆਂ ਵਾਲੀਆਂ ਤਿੰਨ ਬੀੜਾਂ ਵਿਚੋਂ ਕੋਈ ਭੀ ਅਸਲ ਯਾ ਉਤਾਰੇ ਦੇ ਰੂਪ ਵਿਚ ਨਹੀਂ ਲਭਦੀ। ਹਾਂ ਚੌਥੀ ਬੀੜ–ਜੋ ਭਾਈ ਸੁੱਖਾ ਸਿੰਘ ਗ੍ਰੰਥੀ ਦੇ ਪੁੱਤਰ ਭਾਈ ਚੜ੍ਹਤ ਸਿੰਘ ਨੇ ਸੰਪਾਦਿਤ ਕੀਤੀ; ਤੇ ਗਿਆਨੀ ਜੀ, ਮੋਤੀ ਬਾਗ ਗੁਰਦੁਆਰੇ (ਸ਼ਾਇਦ ਪਟਿਆਲੇ), ਖੁਦ ਵੇਖੀ ਦਸਦੇ ਹਨ,–ਭਾਵੇਂ ਅਸਲ ਹਾਲਤ ਵਿੱਚ



ਮੌਜੂਦ ਹੋਵੇ ! ਪਰ ਉਹ ਭੀ ੧੮੩੨ ਬਿੱ: ਤੋਂ ਬੱਦ ਹੀ ਵਜੂਦ ਵਿਚ ਆਈ ਹੈ। ਇਸ ਲਈ ਉਕਤਿ ਦੋਹਾਂ ਬੀੜਾਂ ਨਾਲੋਂ ਪੁਰਾਣੀ ਨਹੀਂ ਮੰਨੀ ਜਾ ਸਕਦੀ।

ਮੁਕਦੀ ਗੱਲ ਇਹ, ਕਿ ਪੁਨਰ ਜਨਮਧਾਰੀ 'ਦਸਮ ਗ੍ਰੰਥ' ਦੇ ਸਰੂਪਾਂ 'ਚੋਂ ਜੋ ਲੱਭ ਸਕਦੇ ਹਨ, ਉਨ੍ਹਾਂ ਵਿਚੋਂ ਸਭ ਤੋਂ ਪੁਰਾਣੀਆਂ, ਪ੍ਰਮਾਣੀਕ ਤੇ ਵਧੇਰੇ ਸੁੱਧ ਤਰਤੀਬ ਵਾਲੀਆਂ, ਕੇਵਲ ਇਹੋ ਦੋ ਬੀੜਾਂ ਹਨ; ਜਿਨ੍ਹਾਂ ਦਾ ਉੱਤੇ ਜ਼ਿਕਰ ਕੀਤਾ ਗਿਆ ਹੈ। ਇਨ੍ਹਾਂ ਨਾਲ ਮਿਲਦੀ-ਜੁਲਦੀ ਇੱਕ ਹੋਰ ਪੁਰਾਣੀ ਬੀੜ, ਗੁ: ਭਾਈ ਤਾਰਾ ਸਿੰਘ–ਕਲਕੱਤਾ ਵਿੱਚ ਹੈ। ਉਸ ਪੁਰ ਸੰਮਤ ਕੋਈ ਨਹੀਂ, ਪਰ ਹੈ ਬਹੁਤ ਪੁਰਾਣੀ ਲਿਖਤ। ਕਲਕੱਤੇ, ਗੁਰਦਵਾਰਾ ਛੋਟਾ, ਸੰਗਤਿ-ਤੂਲਾ ਪੱਟੀ ਵਿਚ ਭੀ ਇਕ ੧੮੪੦ ਬਿੱ: ਦੀ ਲਿਖੀ ਬੀੜ ਸੁਸ਼ੋਭਿਤ ਹੈ। ਉਸ ਦੀ ਤਰਤੀਬ ਪ੍ਰਚਲਤ ਛਾਪੇ ਦੀਆਂ ਬੀੜਾਂ ਨਾਲ ਹੀ ਮਿਲਦੀ ਹੈ। ਇਹ ਬੀੜਾਂ, ਗਿਆਨੀ ਗਿਆਨ ਸਿੰਘ ਜੀ ਦੀਆਂ ਦੱਸੀਆਂ ਚਹੁੰਆਂ ਬੀੜਾਂ ਨਾਲ ਨਹੀਂ ਰਲਦੀਆਂ। ਨਾਂ ਉਤਲੀਆਂ ਦੋਹਾਂ ਪੁਰਾਤਨ ਬੀੜਾਂ ਵਿੱਚੋਂ ਕਿਸੇ ਦਾ ਸਹੀ ਉਤਾਰਾ ਹਨ। ਪਤਾ ਨਹੀਂ ਇਹ ਕਿਸ ਪੀੜ੍ਹੀ ਦਾ ਆਖ਼ਰੀ ਚੰਨ-ਚਰਾਗ਼ ਹਨ !

ਬੀੜਾਂ ਦੇ ਇਹ ਵੰਨ-ਸੁਵੰਨੇ ਦਰਸ਼ਨ, ਦਸਮ ਪਾਤਿਸ਼ਾਹ ਦੀ ਅਸਲ ਰਚਨਾਂ ਪੁਰ ਕੁਝ ਅਸਰ ਨਹੀਂ ਪਾਉਂਦੇ। 'ਦਸਮ ਗ੍ਰੰਥ' ਵਿਚ ਸ਼ਾਮਿਲ ਸਾਰੇ ਵੱਡੇ ਗ੍ਰੰਥ, ਪ੍ਰਸੰਗ ਤੇ ਪੋਥੀਆਂ, ਸਭਨਾਂ ਵਿਚ ਮੌਜੂਦ ਹਨ; ਫਰਕ ਸਿਰਫ਼ ਇਤਨਾ ਹੈ ਕਿ 'ਚੰਡੀ ਚਰਿਤ੍ਰ' ਪਹਿਲਾ, 'ਸ਼ਸਤ੍ਰ ਨਾਮ ਮਾਲਾ', 'ਵਾਰ ਦੁਰਗਾ ਕੀ' ਤੇ 'ਗਿਆਨ ਪ੍ਰਬੋਧ ਗ੍ਰੰਥ', 'ਵਿਚਿੱਤ੍ਰ ਨਾਟਕ ਗ੍ਰੰਥ' ਦਾ ਹਿੱਸਾ ਸਮਝ ਕੇ, ਕਿਸੇ ਨੇ ਵਿੱਚ ਦਰਜ ਕਰ ਦਿੱਤੇ ਹਨ, ਕਿਸੇ ਨੇ ਉਸ ਤੋਂ ਬਾਹਰ ਮੰਨ ਕੇ, ਬੱਦ ਰੱਖੇ ਹਨ। ਫਿਰ ਕਿਸੇ ਨੇ 'ਸੁਖਮਨਾ' ਤੇ 'ਭਗਵੰਤ ਗੀਤਾ' ਆਦਿ ਵਾਧੂ ਰਚਨਾਵਾਂ ਭੀ ਨਾਲ ਸ਼ਾਮਿਲ ਕਰ ਲਈਆਂ ਹਨ। ਮੇਰੀ ਖੋਜ ਅਨੁਸਾਰ, ਸਭ ਤੋਂ ਚੰਗੀ ਤੇ ਢੁਕਵੀਂ ਤਰਤੀਬ,–ਸਿਵਾਇ ਕੁਝਕੁ ਫਰਕ ਦੇ,–'ਭਾਈ ਮਨੀ ਸਿੰਘ ਵਾਲੀ ਬੀੜ' ਤੇ 'ਪਟਣੇ ਜੀ ਦੀ ਮਿਸਲ' ਦੀ ਹੈ; ਤੇ ਲਗ-ਪਗ ਇਤਨੀ ਕੁ ਹੀ ਦਸਮ ਪਾਤਿਸ਼ਾਹ ਦੀ ਅਸਲ ਰਚਨਾਂ ਹੈ। ਜਿਸ ਦੇ ਮੁਤੱਲਕ ਕਿਸੇ ਤਰ੍ਹਾਂ ਦਾ ਸ਼ੁਭਾ ਨਹੀਂ ਕੀਤਾ ਜਾ ਸਕਦਾ।

# ਗ੍ਰੰਥ-ਰਚਣਹਾਰ ਨਾਲ ਜਾਣ-ਪਛਾਣ

ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਮਹਾਂਵਾਕੁ–

"ਪੁਹਪ ਮੱਧਿ ਜਿਉਂ ਬਾਸੁ ਬਸਤ ਹੈ, ਮੁਕਰ ਮਾਹਿ ਜੈਸੇ ਛਾਈ ।
ਤੈਸੇ ਹੀ ਹਰਿ ਬਸੇ ਨਿਰੰਤਰਿ, ਘਟਿ ਹੀ ਖੋਜਹੁ ਭਾਈ !!"੧॥

–ਅਨੁਸਾਰ ਸਿਰਜਨਹਾਰ, ਜਿਵੇਂ ਆਪਣੀ ਸ੍ਰਿਸਟਿ ਵਿਚ ਵਸਦਾ ਤੇ ਏਥੋਂ ਹੀ ਲੱਭ ਸਕਦਾ ਇ; ਤਿਵੇਂ ਕਵੀ ਅਪਣੇ ਰਚੇ ਗ੍ਰੰਥ ਵਿਚਹੁੰ ਹੀ ਪ੍ਰਤੱਖ ਦਰਸ਼ਨ ਦੇਂਦਾ ਹੈ। ਪਰ ਉਨ੍ਹਾਂ ਨੂੰ, ਜੋ ਕਾਵਜ-ਸ਼ੀਲ ਰੀਝ ਤੇ ਢੂੰਢਾਊ ਨੀਝ ਰਖਦੇ ਹਨ ।

ਇਸ ਮਹਾਂ ਕਾਵਿ ਵਿੱਚ, ਰਚਣਹਾਰ ਜੀ ਨੇ ਆਪਣਾ ਅਸਲ ਨਾਮ ਸਿਰਫ ਇਕੋ ਥਾਂ ਪ੍ਰਗਟ ਕੀਤਾ ਹੈ। ਅਕਸਰ ਛੰਦਾਂ ਵਿਚ 'ਰਾਮ', 'ਸ਼ਜਾਮ' ਤੇ ਕੁਝ ਕੁ ਵਿਚ 'ਕਾਲ' ਉਪ-ਨਾਮ ਹੀ ਵਰਤੇ ਹਨ। ਇੱਕ ਥਾਂ ਆਪਣੇ ਨਾਮ ਦਾ ਸਮਾਰਥੀ ਸ਼ਬਦ 'ਹਰਿ' ਭੀ, ਛਾਪ ਦੀ ਥਾਂ ਲਿਖਿਆ ਹੈ। ਇਨ੍ਹਾਂ ਸ਼ਬਦਾਂ ਦਾ ਅਸਲ ਭੇਦ ਸਮਝੇ ਬਿਨਾਂ,–ਯਾ ਜਾਣ-ਬੁੱਝ ਕੇ ਨਜ਼ਰੰਦਾਜ਼ ਕਰਦਿਆਂ ਹੋਇਆਂ–ਕੁੱਝ ਸਮੇਂ ਤੋਂ ਇਹ ਕਿੰਤੂ ਕੀਤਾ ਜਾ ਰਿਹਾ ਹੈ; ਕਿ 'ਦਸਮ ਗ੍ਰੰਥ ਸਾਹਿਬ' ਸੰਪੂਰਣ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਰਚਿਆ ਨਹੀਂ;ਸਗੋਂ ਬਹੁਤੀ ਰਚਨਾ ਦਰਬਾਰੀ ਕਵੀਆਂ ਦੀ ਹੈ। ਇਸ ਸੰਬੰਧ ਵਿਚ, ਮੈਂ ਗ੍ਰੰਥ ਕਰਤਾ ਜੀ ਦਾ ਆਪਣਾ ਉਹ ਬਿਆਨ ਹੀ ਅਟੱਲ ਪ੍ਰਮਾਣ ਮੰਨਦਾ ਹਾਂ; ਜੋ 'ਰਚਨਾਂ ਦਾ ਵੇਰਵਾ' ਤੇ 'ਰਚਨ-ਕਾਲ' ਸਿਰਨਾਵਿਆਂ ਥੱਲੇ ਪਿੱਛੇ ਆ ਚੁੱਕਾ ਹੈ।

'ਅਪਨੀ ਕਥਾ', ਕਵਿ-ਸ਼੍ਰੋਮਣਿ ਨੇ 'ਸੋਢ ਵੰਸ' ਦੀ ਆਦਿ ਉਤਪਤੀ ਤੋਂ ਸ਼ੁਰੂ ਕੀਤੀ ਹੈ; ਜੋ 'ਸੂਰਜ-ਕੁਲਿ' ਦੀ ਇਕ ਮੂਹੀਂ ਹੈ। ਇਸ ਲਈ 'ਸੂਰਜ-ਵੰਸ' ਦਾ ਮੁੱਢ-ਮੂਲ ਦੱਸਣ ਹਿਤ, ਆਪ ਨੇ ਸ੍ਰਿਸ਼ਟੀ ਦੀ ਆਦਿ ਰਚਨਾ ਦਾ ਸੰਖੇਪ ਰੂਪਕ ਭੀ ਬੱਧਾ ਹੈ;ਜੋ ਹਰ ਇਤਿਹਾਸ-ਕਾਰ ਆਪਣੀ ਸਮਝ ਯਾ ਪ੍ਰਾਚੀਨ ਮਨੌਤੀ ਦੇ ਆਸਰੇ, ਬਿਆਨ ਕਰਨਾ ਜ਼ਰੂਰੀ ਸਮਝਦਾ ਹੈ। ਗੁਰ-ਪ੍ਰਣਾਲੀ ਵਿਚ 'ਬੇਦੀ' ਤੇ 'ਸੋਢੀ' ਵੰਸ ਦੋਵੇਂ ਸ਼ਾਮਿਲ ਹਨ; ਇਸ ਲਈ ਦੋਹਾਂ ਦਾ ਹੀ ਸੰਖੇਪ ਵਰਣਨ, ਆਪ ਨੇ 'ਅਪਨੀ ਕਥਾ' ਦੇ ਪੰਜਵੇਂ ਅਧਿਆ ਤਕ ਕੀਤਾ ਹੈ। ਛੇਵਾਂ ਅਧਿਆ, ਆਪਣੇ ਪੰਜ-ਭੂਤਕ ਸਰੀਰ ਧਾਰਣ, ਆਗਿਆ ਕਾਲ ਤੇ ਜੱਗ-ਪ੍ਰਵੇਸ਼



ਦਾ ਕਾਰਣ ਦੱਸਣ ਵਿੱਚ ਮੁਕਾਇਆ ਹੈ; ਅਤੇ ਆਪਣੇ ਇਸ ਮਾਨੁੱਖੀ ਜਾਮੇ ਦਾ ਸੰਖੇਪ ਜੀਵਨ–'ਅਥ ਕਬਿ-ਜਨਮ ਕਥਨੰ' ਸਿਰਲੇਖ ਦੇ ਕੇ ਐਉਂ ਆਰੰਭ ਕੀਤਾ ਹੈ:–

ਚੌਪਈ ॥

ਮੁਰਪਿਤ ਪੂਰਬਿ ਕੀਅਸਿ ਪਯਾਨਾ ।
ਭਾਂਤਿ ਭਾਂਤਿ ਕੇ ਤੀਰਥ ਨ੍ਹਾਨਾ ।
ਜਬ ਹੀ ਜਾਤ 'ਤ੍ਰਿਬੇਣੀ'[1] ਭਏ ।
ਪੁੰਨ-ਦਾਨ ਦਿਨ ਕਰਤ ਬਿਤਏ ॥ ੧
ਤਹੀਂ ਪ੍ਰਕਾਸ਼[2] ਹਮਾਰਾ ਭਯੋ ।
'ਪਟਨਾ ਸ਼ਹਰ' ਬਿਖੈ ਭਵ[3] ਲਯੋ ।
'ਮਦ੍ਰ ਦੇਸ' ਹਮ ਕੋ ਲੇ ਆਏ।
ਭਾਂਤਿ ਭਾਂਤਿ ਦਾਈਅਨ ਦੁਲਰਾਏ ॥੨
... ... ...
ਜਬ ਹਮ ਧਰਮ-ਕਰਮ ਮੋਂ ਆਏ।
ਦੇਵ ਲੋਕ ਤਬ ਪਿਤਾ ਸਿਧਾਏ ॥੩

**(ਅਧਿ: ੭)**

ਰਾਜ-ਸਾਜ ਹਮ ਪਰ ਜਬ ਆਯੋ ।
ਜਥਾ ਸਕਤਿ ਤਬ ਧਰਮ ਚਲਾਯੋ ।...੧
ਦੇਸ-ਚਾਲ[4] ਹਮ ਤੇ ਪੁਨਿ ਭਈ।
'ਸਹਰ ਪਾਂਵਟਾ' ਕੀ ਸੁਧਿ ਲਈ ।......੨
......'ਫਤੇ ਸ਼ਾਹ'[5] ਕੋਪਾ ਤਬ ਰਾਜਾ ।
ਲੋਹ ਪਰਾ[6] ਹਮ ਸੋਂ ਬਿਨ ਕਾਜਾ ॥੩

---

੧–ਪ੍ਰਯਾਗ, ਅਲਾਹਾਬਾਦ ਵਿੱਚ। ੨–ਮਾਤਾ ਦੇ ਉਦਰਿ ਨਿਵਾਸ। ੩–ਜਨਮ। ੪–ਦੇਸੋਂ ਪਰਦੇਸ ਨੂੰ ਚਾਲੇ ਪਾਉਣਾ, ਹਿਜਰਤ। ੫–ਗੜ੍ਹਵਾਲ-ਸ੍ਰੀ ਨਗਰ ਦਾ ਰਾਜਾ ਫ਼ਤਿਹ ਸਿੰਘ, ਜੋ ਬਾਬਾ ਰਾਮਰਾਇ ਦਾ ਸੇਵਕ ਸੀ; ਤੇ ਨਾਹਣੀਏਂ ਮੇਦਨੀ ਪ੍ਰਕਾਸ਼ ਦਾ ਗੁਆਂਢੀ ਸ਼ਰੀਕ। ੬–ਜੁੱਧ ਮਚਿਆ।

ਲਖੇ 'ਸ਼ਾਹ ਸੰਗ੍ਰਾਮ'* ਜੁੱਝੇ ਜੁਝਾਰੰ ।
'ਤ੍ਰੈ ਕੀਟ' ਬਾਣੰ ਕਮਾਣੰ ਸੰਭਾਰੰ ।੨੪
ਦੁਤੀਯ ਤਾਕ ਕੈ ਤੀਰ 'ਮੋ ਕੋ' ਚਲਾਯੰ ।
ਰਖਯੋ ਦਈਵ[1] 'ਮੈਂ' ਕਾਨ ਛ੍ਵੈਕੈ ਸਿਧਾਯੰ ॥੨੯
...ਕਲੰ ਕੇਵਲੰ ਜਾਨ 'ਦਾਸੰ' ਬਚਾਯੰ ॥੩੦
...ਭਈ ਜੀਤ 'ਮੇਰੀ'; ਕ੍ਰਿਪਾ ਕਾਲ ਕੇਰੀ ॥੩੪
ਜੁੱਧ ਜੀਤਿ ਆਏ ਜਬੈ, ਟਿਕੈਂ ਨ ਤਿਨ ਪੁਰ ਪਾਂਵ ।
'ਕਾਹਲੂਰ' ਮੈ ਬਾਂਧਯੋ, ਆਨਿ ਅਨੰਦਪੁਰ ਗਾਂਵ ॥੩੬
(ਅਧਿ: ੮)

ਜੁੱਧ ਕਾਜ ਨ੍ਰਿਪ[2] ਹਮੈ ਬੁਲਾਯੋ ।......੨
...'ਤ੍ਰੈ ਕੀਟ' ਤੇ ਲੈ ਤੁਫੰਗੀ ਸੰਭਾਰੋ ।
ਹ੍ਰਿਦੇ ਏਕ ਰਾਵੰਤ[3] ਕੇ ਤੱਕਿ ਮਾਰੋ ।......੧੭
ਇਤ ਹਮ ਹੋਇ ਬਿਦੱਾ ਘਰਿ ਆਏ ।......੨੩
'ਆਲਸੂਨ'[4] ਕੱਹ ਮਾਰਿਕੈ, ਇਹ ਦਿਸਿ ਕੀਓ ਪਿਆਨ ।
ਭਾਂਤਿ ਅਨੇਕਨ ਕੇ ਕਰੇ, 'ਪੁਰਿ ਅਨੰਦ' ਸੁਖ ਆਨਿ ॥ ੨੪
(ਅਧਿ: ੯)

–ਰਾਖਿ ਲੀਓ ਹਮ ਕੋ ਜਗਰਾਈ[5] ॥
ਲੋਹ-ਘਟਾ ਅਨ ਤੈ ਬਰਸਾਈ ॥ ੬੯ (ਅਧਿ: ੧੧)

ਗ੍ਰੰਥ-ਕਰਤਾ ਕਵਿ ਚੂੜਾਮਨਿ ਦੇ ਆਪਣੇ ਬਿਆਨ ਵਿੱਚੋਂ ਇਹ ਵਾਕ ਤੇ ਹੇਠ-ਲੀਕਾਂ ਵਾਲੇ ਸ਼ਬਦ ਸਾਫ਼ ਦੱਸਦੇ ਹਨ; ਕਿ

(੧) ਆਪ ਸੋਢੀਵੰਸ ਦੇ ਅਵਤੰਸ (ਸੰਤਾਨ) ਹਨ;

(੨) ਆਪ ਦਾ ਜਨਮ ਉਸ ਪਿਤਾ ਦੇ ਘਰਿ ਹੋਇਆ, ਜੋ ਪੂਰਬੀ ਭਾਰਤ ਦੇ ਤੀਰਥਾਂ ਦੀ ਯਾਤਰਾ ਕਰਨ ਗਏ, ਕੁਝ ਅਰਸਾ ਤ੍ਰਿਬੇਣੀ (ਪ੍ਰਯਾਗ)

---

*ਸ੍ਰੀ ਦਸਮੇਸ਼ ਜੀ ਦੀ ਭੂਆ ਦੇ ਪੁੱਤ–ਭਰਾ ।

੧–ਵਾਹਗੁਰੂ, ਅਕਾਲ ਪੁਰਖੁ ਨੇ । ੨–ਕਹਲੂਰੀਏ ਰਾਜੇ ਭੀਮਚੰਦ ਨੇ । ੩-ਰਾਉਤ, ਛੋਟਾ ਰਾਜਾ । ੪–ਸ਼ਰਾਰਤੀ ਰੰਘੜਾਂ ਦਾ ਇੱਕ ਪਿੰਡ । ੫ ਜਗਤ ਦੇ ਰਾਜਾ–ਸ੍ਰੀ ਅਕਾਲ ਪੁਰਖੁ, ਪਰਮੇਸੁਰ ਨੇ ।



ਵਿਰਾਜੇ; ਤੇ ਓਥੇ ਹੀ ਕਵੀ ਜੀ ਨੇ ਮਾਤਾ ਦੇ ਉਦਰਿ ਨਿਵਾਸ ਕੀਤਾ ।

(੩) ਕਵੀ ਦਾ ਜਨਮ ਪਟਣੇ ਸ਼ਹਿਰਿ ਹੋਇਆ ।

(੪) ਆਪ ਦੇ ਧਰਮ-ਕਰਮ ਵਿੱਚ ਆਉਂਦਿਆਂ (ਸੁਰਤਿ ਸੰਭਾਲਦਿਆਂ) ਹੀ, ਪਿਤਾ ਜੀ ਪ੍ਰਭ-ਲੋਕ ਪਧਾਰ ਗਏ,

(੫) ਰਾਜ-ਸਾਜ ਸੰਭਾਲਣ ਤੋਂ ਛੇਤੀ ਹੀ ਬੱਾਦ, ਆਪ ਨੂੰ ਵਤਨ (ਮਾਖੋਵਾਲ) ਛੱਡ ਕੇ, ਪਰਦੇਸ (ਨਾਹਣ ਰਾਜ ਵਿੱਚ) ਪਾਂਵਟੇ ਸ਼ਹਿਰ ਜਾਣਾ ਪੈ ਗਿਆ,

(੬) ਓਥੇ ਫਤਿਹ ਸ਼ਾਹ ਸ੍ਰੀਨਗਰੀਏ ਨਾਲ, ਆਪ ਦਾ ਅਕਾਰਣ ਜੁੱਧ ਹੋਇਆ । ਜਿਸ ਵਿਚ, ਕਾਲ ਜੀ ਦੀ ਕ੍ਰਿਪਾ ਨਾਲ ਜਿੱਤ ਕਵੀ ਜੀ ਦੀ ਹੋਈ ।

(੭) ਭੰਗਾਣੀ ਜੁੱਧ ਜਿੱਤਦਿਆਂ ਹੀ, ਇਸ ਕਹਾਣੀ ਦੇ ਹੀਰੋ (ਨਾਇਕ), ਨਾਹਣ ਦੇਸ ਤੋਂ ਮੁੜਿ, ਕਹਲੂਰ-ਰਾਜ ਵਿੱਚ ਆ ਗਏ; ਤੇ ਨਵਾਂ ਨੱਗਰ 'ਅਨੰਦਪੁਰ' ਵਸਾਇਆ ।

(੮) ਨਾਦੌਣ-ਜੁੱਧ ਵਿੱਚ ਭੀ, ਗ੍ਰੰਥ-ਕਰਤਾ ਜੀ, ਰਾਜਾ ਭੀਮ ਚੰਦ ਕਹਲੂਰੀਏ ਦੇ ਸੱਦੇ ਪੁਰ ਸ਼ਾਮਿਲ ਹੋਏ ।–ਆਦਿ ।

ਇਨ੍ਹਾਂ ਤੋਂ ਬਿਨਾਂ, ਕਵਿ ਸ਼੍ਰੋਮਣਿ ਅਪਣੇ ਨਾਲ ਸੰਬੰਧ ਰੱਖਣ ਵਾਲੀਆਂ ਹੋਰ ਅਨੇਕਾਂ ਘਟਨਾਵਾਂ ਤੇ ਲੜਾਈਆਂ ਦੇ ਸੰਖੇਪ ਸਮਾਚਾਰ ਸੁਣਾ ਕੇ, ਛੇਕੜ ਲਿਖਦੇ ਹਨ:ਜਗਦੀਸ਼ ਨੇ ਸਾਨੂੰ ਹੱਥ ਦੇ ਕੇ ਰੱਖ ਲਿਆ, ਸਾਡੇ ਉੱਤੇ ਚੜ੍ਹੀ ਆ ਰਹੀ ਲੋਹ (ਸ਼ਸਤ੍ਰ-ਰੂਪ) ਘਟਾ, ਹੋਰਨਾਂ ਉੱਤੇ ਵਰਸਾ ਦਿੱਤੀ ।

ਇਸ ਤਰਾਂ ਸੰਮਤ ੧੭੫੫ ਬਿ: (੧੬੯੮ ਈ:) ਤੱਕ ਦੇ ਅਹਮ ਵਾਕਿਆਤ ਬਿਆਨ ਕਰਕੇ, ਗ੍ਰੰਥ-ਰਚਣਹਾਰ ਜੀ ਆਪਣੇ ਇਸਟ–ਸਰਬ ਕਾਲ–ਦਾ ਧੰਨਿਵਾਦ ਕਰਦੇ ਹੋਏ ਫਰਮਾਉਂਦੇ ਹਨ:–

'ਸਰਬ ਕਾਲ' ਸਭ ਸਾਧੁ[1] ਉਬਾਰੇ ।
ਦੁਖੁ ਦੈ ਕੈ ਦੋਖੀ[2] ਸਭ ਮਾਰੇ ।.....੧
...ਦਾਸ ਜਾਨਿ ਮੁਹਿ[3] ਕਰੀ ਸਹਾਇ ।

---

੧–ਸ਼ਰੀਫ ਸ਼ਹਿਰੀ, ਸਾਊ-ਸੰਤ । ੨–ਦੁਖ ਦੇਣ ਹਾਰੇ, ਧਰਮ ਵਿਰੋਧੀ ਲੋਕ । ੩–ਮੇਰੀ, ਅਸਾਡੀ ।

ਆਪ ਹਾਥ ਦੈ ਲਯੋ ਬਚਾਇ ॥ ੨
'ਸਰਬ ਕਾਲ' ਹੈ ਪਿਤਾ ਅਪਾਰਾ।
'ਦੇਬਿ ਕਾਲਕਾ' ਮਾਤ ਹਮਾਰਾ।
'ਮਨੂਆ' ਗੁਰ, ਮੁਰਿ 'ਮਨਸਾ ਮਾਈ।
ਜਿਨਿ ਮੋ ਕੋ ਸੁਭ-ਕ੍ਰਿਆ ਪੜ੍ਹਾਈ॥੫
(ਅਧਿ: ੧੪)

ਆਪਣੀ ਇਸ ਸਾਰੀ ਕਥਾ ਵਿਚ, ਕਵੀ ਰਾਜ ਨੇ ਆਪਣਾ ਨਾਮ ਯਾ ਉਪਨਾਮ (ਛਾਪ) ਕਿਤੇ ਪ੍ਰਗਟ ਨਹੀਂ ਹੋਣ ਦਿੱਤਾ; ਤੇ ਨਾਂ ਹੀ ਵਲਦੀਅਤ ਜ਼ਾਹਿਰ ਕੀਤੀ ਹੈ । ਲੇਕਿਨ ਜ਼ਾਤਿ ਖਾਸ ਨਾਲ ਤੱਲੁਕ ਰੱਖਣ ਵਾਲੇ ਸਾਰੇ ਵਾਕਿਆਤ ਦੱਸਕੇ, ਆਪਣੇ ਪਰਤੱਖ ਦਰਸ਼ਨ ਜ਼ਰੂਰ ਕਰਾ ਦਿੱਤੇ ਹਨ। ਇਤਿਹਾਸ ਦਾ ਊੜਾ ਐੜਾ ਜਾਨਣ ਵਾਲਾ ਪਾਠੀ ਭੀ, ਪੜ੍ਹਦਿਆਂ ਸਾਰ ਸਮਝ ਸਕਦਾ ਇ; ਕਿ ਇਹ ਸਾਰੇ ਹਾਲਾਤ ਖਾਲਸਾ ਜੀ ਦੇ ਧਰਮ-ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਜਕੇ ਜੀਵਨ-ਸਮਾਚਾਰ ਹਨ। 'ਸਰਬ ਕਾਲ-ਕਾਲਕਾ' (ਅਕਾਲ ਪੁਰਖੁ) ਦਾ ਨਿਵਾਜਿਆ-ਪੁੱਤ੍ਰ, ਦਰਬਾਰੀ ਕਵੀਆਂ ਵਿਚ ਹੋਰ ਕੋਈ ਨਹੀਂ ਸੀ।

'ਅਪਨੀ ਕਥਾ', ਕਵੀ ਰਾਜ ਨੇ ਸੰਮਤ ੧੭੫੩ ਬਿੱਕ੍ਰਮੀ ਦੇ ਉੱਤ੍ਰਾਰਧ ਵਿੱਚ ਲਿਖੀ ਹੈ; ਪਰ 'ਦੇਬਿ ਪਾਠ' (ਚੰਡੀ ਚਰਿਤ੍ਰ ਪਹਿਲਾ)–ਜਿਸ ਵਿਚ ਚੰਡੀ ਦੀ ਜੁੱਧ-ਕਥਾ ਖੋਲ੍ਹ ਕੇ (ਛੋਰਿ) ਵਰਣਨ ਕੀਤੀ ਸੀ–ਏਦੂੰ ਪਹਿਲਾਂ (ਸੰਮਤ ੧੭੪੨ ਤੋਂ ੫੨ ਤਕ, ਕਿਸੇ ਵੇਲੇ)। 'ਚੰਡੀ ਚਰਿਤ੍ਰ' ਵਿੱਚ ਆਪ ਨੇ ਅਪਣਾ ਉਪਨਾਮ 'ਸਜਾਮ' ਅਨੇਕਾਂ ਛੰਦਾਂ ਵਿਚ ਵਰਤਿਆ ਹੈ । ਜਿਸ ਤੋਂ ਸਾਫ ਸਿੱਧ ਹੁੰਦਾਇ, ਕਿ 'ਸਜਾਮ' ਕਵੀ ਹੀ 'ਅਪਨੀ ਕਥਾ' ਦਾ ਹੀਰੋ ਤੇ ਲਿਖਾਰੀ ਹੈ; ਜੋ ਅਸਲ 'ਚਿ ਸਿੱਖਾਂ ਦੇ ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੀ ਉਪਨਾਮ ਹੈ।

'ਬਿਚਿੱਤ੍ਰ ਨਾਟਕ ਗ੍ਰੰਥ' ਦੀ ਉਥਾਨਕਾ ਤੇ ਦੂਜੇ ਅਧਿਆ ਵਿਚ, ਕਵਿ ਚੂੜਾਮਣਿ ਨੇ, 'ਜਗਦੀਸ਼ ਦਾ ਸਭ ਪ੍ਰਤਾਪ' ਹਰ ਤਰੀਕੇ ਨਾਲ ਲਿਖਣ ਦਾ ਇਕ੍ਰਾਰ ਫਰਮਾਇਆ ਸੀ । ਸੋ, 'ਅਪਨੀ ਕਥਾ' ਦੇ ਛੇਕੜਲੇ ਅਧਿਆ ਵਿਚ, ਇਹ ਬਚਨ ਪੂਰਾ ਕਰਨ ਲਈ, ਆਪ ਨੇ



ਕਮਰ-ਕਸੇ ਕਰ ਲਏ ਹਨ। ਅਤੇ 'ਜਗਦੀਸ਼ ਦੇ ਪ੍ਰਤਾਪ' ਦੀ ਪਹਿਲੀ ਕਿਸ਼ਤ, 'ਚੰਡੀ ਚਰਿਤ੍ਰ' ਦੂਜੇ (ਤ੍ਰਾਂਬੀ ਮਹਾਤਮ) ਦੇ ਰੂਪ 'ਚ, ਤਾਰਨੀ ਅਰੰਭ ਦਿੱਤੀ ਹੈ ॥

'ਬਿਚਿੱਤ੍ਰ ਨਾਟਕ' ਚੂੰਕਿ ਪ੍ਰਸੰਗ-ਕਰਮ-ਬੱਧ ਇੱਕ ਮਹਾਨ ਗ੍ਰੰਥ ਹੈ; ਅਤੇ ਇਸ ਦੇ ਕਈ ਭਾਗ ਤੇ ਭਾਗਾਂ ਦੇ ਕਈ ੨ ਅਧਿਆਉ ਹਨ। ਇਸ ਲਈ ਵੱਡੇ ਸਿਰਲੇਖ ਤੋਂ ਬੱਾਦ, ਇਸ ਦੇ ਹਰ ਭਾਗ ਤੇ ਅਧਿਆਵਾਂ ਦੇ ਛੋਟੇ ਸਿਰਨਾਵਿਆਂ ਨਾਲ "ਸ੍ਰੀ ਮੁਖ ਵਾਕਯ ਪਾਤਿਸ਼ਾਹੀ ੧੦" ਵੱਡਾ ਵਾਕ ਲਿਖਣ ਦੀ ਥਾਂ, ਸੰਖਿਪ ਸ਼ਬਦਾਂ ਵਿਚ "ਪਾਤਿਸਾਹੀ ੧੦" ਲਿਖ ਦੇਣਾ ਹੀ ਕਾਫੀ ਸਮਝਿਆ ਗਿਆ ਹੈ। ਲੇਕਿਨ ਹਰ ਭਾਗ––––ਤੇ ਕਈ ਵਾਰੀ ਅਧਿਆ––ਅਰੰਭ ਕਰਨ ਵੇਲੇ ਬੀ, ਇਸ ਤਰ੍ਹਾਂ ਦੇ ਵਾਕ ਲਿਖ ਕੇ, ਪ੍ਰਸੰਗਲੀ ਕਾਇਮ ਰੱਖਣ ਦਾ ਜਤਨ ਕੀਤਾ ਹੈ:–

(੧) ਅਬ ਚਉਬੀਸ ਉਚਰੋਂ ਅਵਤਾਰਾ।
ਜਿਹ ਬਿਧਿ ਤਿਨ ਕਾ ਲਖਾ ਅਖਾਰਾ।
ਸੁਨਿਯਹੁ ਸੰਤ ਸਭੈ ਚਿਤ ਲਾਈ।
ਬਰਨਤ 'ਸਜਾਮ' ਜਥਾਮਤਿ ਭਾਈ॥੧
(੨) ਅਬ ਮੈਂ ਕਹੌਂ 'ਰਾਮ ਅਵਤਾਰਾ।'
ਜੈਸ ਜਗਤ ਮੋਂ ਕਰਾ ਪਸਾਰਾ।...੧
(੩) ਅਬ ਬਰਨੌਂ 'ਕ੍ਰਿਸਨਾ ਅਵਤਾਰੂ'।
ਜੈਸ ਭਾਂਤਿ ਬਪੁ[1] ਧਰਾ ਮੁਰਾਰੂ।...੧
(੪) ਅਬ ਬਾਈਸਵੋਂ ਗਨਿ ਅਵਤਾਰਾ।
ਜੈਸ ਰੂਪ ਕੱਹ ਧਰੋ ਮੁਰਾਰਾ।...੧
(੫) ਅਬ ਮੈਂ ਮਹਾਂ ਸੁੱਧਿ ਮਤਿ ਕਰਿਕੈ।
ਕਹੌਂ ਕਥਾ ਚਿਤ ਲਾਇ ਬਿਚਰਕੈ।
ਚਉਬਿਸਵੋਂ 'ਕਲਕੀ' ਅਵਤਾਰਾ।
ਤਾ ਕਰ ਕਹੌਂ ਪ੍ਰਸੰਗ ਸੁਧਾਰਾ॥੧
ਗਨਿ 'ਚਉਬਿਸੈ ਅਵਤਾਰ।

੧–ਸਰੀਰ, ਜਾਮਾ, ਦੇਹਿ।

ਬਹੁ ਕੈ ਕਹੈ ਬਿਸਥਾਰ।
ਅਬ ਗਨੋਂ 'ਉੱਪ ਅਵਤਾਰ'।
ਜਿਮ ਧਰੇ ਰੂਪ ਮੁਰਾਰਿ ॥੨੦
ਜੇ ਧਰੇ 'ਬ੍ਰਹਮਾਂ' ਰੂਪ;
ਤੇ ਕਹੋਂ ਕਾਬਿ ਅਨੂਪ।
ਜੇ ਧਰੇ 'ਰੁਦ੍ਰ ਅਵਤਾਰ।
ਅਬ ਕਹੋਂ ਤਾਹਿੰ ਬਿਚਾਰ ॥੨੧ ਆਦਿ

ਗ੍ਰੰਥ-ਕਰਤਾ ਜੀ ਦੇ ਸ੍ਰੀ ਮੁਖ ਤੋਂ ਉਚਾਰਣ ਕੀਤੇ ਇਹ ਵਾਕੁ, ਸਾਫ ਸ਼ਾਹਦੀ ਭਰਦੇ ਹਨ; ਕਿ ਸਾਰਾ 'ਵਿਚਿੱਤ੍ਰ ਨਾਟਕ ਗ੍ਰੰਥ' ਇੱਕੋ ਮਹਾਂ ਕਵੀ ਦੇ ਉੱਚ ਦਿਮਾਗ ਦੀ ਅਲੋਕਾਰ ਰਚਨਾ ਹੈ।

ਇਸ ਤੋਂ ਬਿਨਾਂ, ਕਵਿ 'ਸਜਾਮ' ਜੀ ਨੇ ਇਸੇ ਗ੍ਰੰਥ ਵਿਚ ਅਪਣੀ ਜਾਣ-ਪਛਾਣ ਇਨ੍ਹਾਂ ਛੰਦਾਂ ਦੁਆਰਾ ਭੀ ਬੜੇ ਸਪਸ਼ਟ ਸ਼ਬਦਾਂ ਵਿੱਚ ਕਰਵਾਈ ਹੈ:–

(੧) ਛੱਤ੍ਰੀ ਕੋ ਪੂਤ ਹੋਂ ਬ੍ਾਮਨ ਕੋ ਨਹਿ,
ਕੈ ਤਪੁ ਆਵਤ ਹੈ ਜੁ ਕਰੋਂ।
ਅਰੁ ਅਉਰ ਜੰਜਾਰੁ ਜਿਤੋ ਗ੍ਰਿਹ ਕੋ,
ਤੁਹਿ ਤਿਆਗ, ਕਹਾ ਚਿਤ ਤਾ ਮੈ ਧਰੋਂ!
ਅਬ ਰੀਝਕੈ ਦੇਹੁ ਵਹੈ ਹਮ ਕਉ,
ਜੋਊ ਹਉਂ ਬਿਨਤੀ ਕਰੁ ਜੋਰਿ ਕਰੋਂ!
*ਜਬ ਆਉ[1] ਕੀ ਅਉਧਿ[2] ਨਿਦਾਨ ਬਨੈ[3],
ਅਤਿ ਹੀ ਰਨ ਮੈ ਤਬ ਜੂਝਿ ਮਰੋਂ ॥ ੨੪੮੯

(੨) ਜਉ ਕਿਛੁ ਇੱਛ ਕਰੋਂ ਧਨੁ ਕੀ,
ਤਉ ਚਲਯੋ ਧਨੁ ਦੇਸਨ ਦੇਸ ਤੇ ਆਵੈ।
ਅਉ ਸਬ ਰਿੱਧਨ ਸਿੱਧਨ ਪੈ,
ਹਮਰੋ ਨਹੀਂ ਨੈਕ ਹੀਯਾ ਲਲਚਾਵੈ।

੧–ਉਮਰ। ੨–ਅਵਧੀ, ਮਿਆਦ। ੩–ਮੁੱਕੇ, ਪੂਰੀ ਹੋਵੇ!
*ਜਦੋਂ ਮੇਰੀ ਉਮਰ ਦੀ ਮਿਆਦ ਪੂਰੀ ਹੋਵੇ; ਭਾਵ–ਅੰਤ ਸਮਾਂ ਆਵੇ!



ਅਉਰ ਸੁਨੋ ਕਛੁ ਜੋਗ ਬਿਖੈ,
ਕਹਿ ਕਉਨ ਇਤੋ ਤਪੁ ਕੈ ਤਨੁ ਤਾਵੈ!
ਜੂਝਿ ਮਰੋਂ ਰਨ ਮੈ ਤਜਿ ਭੈ,
ਤੁਮ ਤੇ ਪ੍ਰਭ 'ਸਜਮ'*ਇਹੈ ਬਰੁ ਪਾਵੈ ॥੧੯੦੧
(ਕ੍ਰਿਸ਼ਨ-ਕਥਾ)

ਇਨ੍ਹਾਂ ਛੰਦਾਂ ਤੋਂ ਪਤਾ ਲਗਦਾ ਇ; ਕਿ ਕਵਿ 'ਸਜਾਮ' ਜੀ–

੧–ਸੋਢ-ਵੰਸੀ ਛੱਤ੍ਰੀ ਹਨ;
੨–ਜੋਗੀਆਂ ਵਾਲੀਆਂ ਰਿੱਧੀਆਂ ਸਿੱਧੀਆਂ ਵੱਲੋਂ ਬੇ-ਪ੍ਰਵਾਹ ਹਨ;
੩–ਹੋਰਨਾਂ ਘਰੋਗੀ ਜੰਜਾਲਾਂ ਤੋਂ ਬੀ ਉਚੇਰੇ ਹਨ;
੪–ਉਨ੍ਹਾਂ ਨੂੰ ਧਨ-ਦੌਲਤ ਪ੍ਰਾਪਤਿ ਕਰਨ ਦੀ ਵੀ ਰੰਚਕ ਇੱਛਾ ਨਹੀਂ;
੫–ਚਾਹਨਾਂ ਹੈ, ਤਾਂ ਕੇਵਲ ਪ੍ਰਭੂ-ਸਿਮਰਨ, ਧਰਮ-ਜੁੱਧ ਵਿੱਚ ਸ਼ਹੀਦ ਹੋਣ ਤੇ ਅਕਾਲ ਪੁਰਖੁ ਦੀ ਆਗਿਆ-ਪਾਲਨ––ਯਾਨੀ ਸੱਚ-ਧਰਮ ਦੇ ਪ੍ਰਚਾਰਨ––ਦੀ ਹੈ।

ਜਿਹਾ ਕਿ ਆਪ ਫਰਮਾਉਂਦੇ ਹਨ–

(੧) "ਅਵਰ ਬਾਂਛਨਾ ਨਾਹਿ ਪ੍ਰਭ
ਧਰਮ-ਜੁੱਧ ਕੇ ਚਾਇ॥" ੨੪੯੧

ਫਿਰ, ਮਾਨੁੱਖੀ-ਜੀਵਨ ਆਪ ਉਸੇ ਦਾ ਧੰਨ ਮੰਨਦੇ ਹਨ,–ਜੋ ਨਾਮ ਜਪਦਾ ਤੇ 'ਧਰਮ-ਜੁੱਧ' ਦਾ ਵਿਚਾਰ ਕਰਦਾ ਹੈ:–

(੨) ਧੰਨ ਜੀਓ ਤਿਹ ਕੋ ਜਗ ਮੈ,
ਮੁਖ ਤੇ ਹਰਿ, ਚਿੱਤ ਮੈ ਜੁੱਧੁ ਬਿਚਾਰੈ।
ਦੇਹ ਅਨਿੱਤ, ਨ ਨਿੱਤ ਰਹੈ,
ਜਸੁ-ਨਾਵ ਚੜ੍ਹੈ ਭਵ-ਸਾਗਰ ਤਾਰੈ।
ਧੀਰਜ-ਧਾਮ ਬਨਾਇ ਇਹੈ ਤਨ,
ਬੁੱਧਿ ਸੁ ਦੀਪਕ ਜਿਉਂ ਉਜੀਆਰੈ।

*ਭਾਈ ਮਨੀ ਸਿੰਘ ਜੀ ਵਾਲੀ ਬੀੜ ਤੇ 'ਪਟਣੇ ਜੀ ਦੀ ਮਿਸਾਲ' ਆਦਿ ਪੁਰਾਣੀਆਂ ਲਿਖਤਾਂ ਵਿਚ ਏਥੇ 'ਰਾਮ' ਛਾਪ ਦਿੱਤੀ ਹੈ।

ਗਿਆਨਹਿ ਕੀ ਬਢਨੀ[1] ਮਨਹੁੰ ਹਾਥਿ ਲੈ,
ਕਾਤਰਤਾ[2]-ਕੁਤਵਾਰ[3] ਬੁਹਾਰੈ ॥ ੨੪੯੨
(ਕ੍ਰਿਸ਼ਨ ਕਥਾ)

ਹੁਣ, ਮੱਥੇ ਪੁਰ ਜਿਨ੍ਹਾਂ ਦੇ ਅੱਖੀਆਂ ਹਨ; ਨੈਣਾਂ ਦੀ ਜੋਤਿ ਕਾਇਮ ਹੈ, ਤੇ ਨੈਣਾਂ ਪਿੱਛੇ ਦਿਮਾਗ ਭੀ ਰਖਦੇ ਹਨ; ਉਹ ਸੁਖੱਲੇ ਹੀ ਲੱਭ ਸਕਦੇ ਹਨ; ਕਿ ਇਸਤਰਾਂ ਦੀ ਨਿਰਮਾਣ, ਨਿਰਇੱਛ ਤੇ ਤੇਜ-ਪ੍ਰਤਾਪ ਵਾਲੀ ਹਸਤੀ, ਸਿਵਾਇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ, ਹੋਰ ਕੋਈ ਨਹੀਂ। ਉਨ੍ਹਾਂ ਅਪਣਾ ਨਾਮ ਪ੍ਰਗਟ ਕੀਤਾ ਹੈ, ਯਾ ਨਹੀਂ; ਭਾਵੇਂ ਅਪਣੇ ਆਪ ਨੂੰ 'ਸਜਾਮ' ਤੇ 'ਰਾਮ' ਆਦਿ ਉੱਪਨਾਵਾਂ ਓਹਲੇ ਲੁਕਾਇਆ ਹੈ। ਜੇ 'ਸਜਾਮ' ਨਾਮੁ ਕਿਸੇ ਹੋਰਸ ਕਵੀ ਦਾ ਹੁੰਦਾ, ਤਾਂ ਏਡੀ ਉੱਚੀ ਪੋਜ਼ੀਸ਼ਨ ਦਾ ਮਾਲਕ ਹੁੰਦਾ ਹੋਇਆ; ਕਿਸੇ ਦੇ ਦਰਬਾਰ ਵਿੱਚ ਚਾਕਰੀ ਕਰਨ ਕਿਸ ਗ਼ਰਜ਼ ਨਾਲ ਜਾਂਦਾ? ਅਤੇ ਜੇ ਕਿਸੇ ਗੱਲੇ ਕਿਸੇ ਉਚੇਰੀ ਹਸਤੀ ਦਾ ਮੁਥਾਜ ਹੁੰਦਾ; ਤਾਂ ਏਨਾ ਕੁਝ ਆਖਣਾਂ ਉਸਦੀ ਫੋਕੀ ਸ਼ੇਖੀ ਹੀ ਸਮਝੀ ਜਾਂਦੀ। ਸਗੋਂ ਇਸ ਦੇ ਉਲਟ ਉਸਨੂੰ ਹੋਰਨਾਂ ਦਰਬਾਰੀ ਕਵੀਆਂ ਵਾਂਙੁ ਇਸ ਤਰ੍ਹਾਂ ਦਾ ਏਤਰਾਫ਼ ਅਪਣੀ ਹਰ ਪੁਸਤਕ ਦੇ ਆਦਿ ਯਾ ਅੰਤਿ ਲਾਜ਼ਮੀ ਤੌਰ ਪੁਰ ਕਰਨਾ ਪੈਂਦਾ; ਜਿਹਾ ਕਿ—

(੧) ਦਸਮੇਸ਼ ਜੀ ਦੇ ਪ੍ਰਸਿੱਧ ਦਰਬਾਰੀ ਕਵੀ 'ਅਣੀ ਰਾਇ' ਨੇ ਅਪਣੇ ਰਚੇ 'ਜੰਗਨਾਮੇ' ਵਿੱਚ ਐਉਂ ਕੀਤਾ ਹੈ:—

ਦੋਹਰਾ ॥

ਅਣੀ-ਰਾਇ ਗੁਰੁ ਸੇ ਮਿਲੇ, ਦੀਨੀ ਤਾਹਿੰ ਅਸੀਸ।
'ਆਉ!' ਕਹਯੋ ਮੁਖ ਆਪਨੇ ਬਹੁਰ ਕਰੀ ਬਖਸ਼ੀਸ਼ ॥੧
ਨਗ ਕੰਚਨ ਭੂਖਨ ਬਹੁਰ, ਦੀਨੇ ਸਤਿਗੁਰ ਏਹ।
'ਨਾਮਾ ਹੁਕਮ' ਲਿਖਾਇ ਕੈ, ਦੀਨੋ ਸਰਸ-ਸਨੇਹ[4] ॥੨

ਸਵੈਯਾ।

ਬਾਨ-ਕਪਿਧ੍ਵਜ[5] ਭੀਮ-ਭੁਜਾਨ
ਕ੍ਰਿਪਾਨ ਸੁ ਮਾਨਸ ਕੋ ਮਰਦਾਨੇ।

---

੧—ਝਾੜੂ-ਬਹਾਰੀ; ੨, ੩—ਗੀਦੀਪੁਣੇ ਦਾ ਕੂੜਾ।
੪—ਅਨੰਦਮਈ ਪ੍ਰੇਮ। ੫—ਅਰਜੁਨ ਪਾਂਡਵ;



ਮਾਰ ਕੇ ਮੀਰ[1] ਅਧੀਰ ਕਿਯੇ,
ਨਿਤ ਯੋਂ ਡਰਪੈਂ 'ਕਵਿ ਰਾਇ' ਬਖਾਨੇ।
ਸ੍ਰੀ ਗੁਰੁ ਗੋਬਿੰਦ ਸਿੰਘ ਚਢੈ,
ਅਰਿ ਕੇ ਸੁਨ ਕੇ ਹਿਯਰੇ ਥਹਿਰਾਨੇ।
ਤੇਜ ਕੇ ਤ੍ਰਾਸ ਤੇ ਯੋਂ ਤਰਫੈਂ
*ਥਰ ਕੇ ਥਿਰਿਆ ਜਿਉ ਪਾਰਦ ਪਾਨੇ। ੩

(੨) ਕਵਿ ਅੰਮ੍ਰਿਤ ਰਾਇ 'ਲਾਹੌਰੀ' ਨੇ ਸਤਿਗੁਰਾਂ ਦੀ ਆਗਿਆ ਨਾਲ 'ਮਹਾਂਭਾਰਤ' ਦਾ 'ਸਭਾ ਪਰਬ' ਦੇਸੀ ਭਾਖਾ ਵਿਚ ਉਲਥਾਇਆ ਸੀ। ਉਨ੍ਹਾਂ ਗੁਰੂ-ਜਸ ਇਸ ਤਰਾਂ ਗਾਂਵਿਆਂ ਹੈ:—

ਮਨਹਰ

ਜਾਂਹੀ ਓਰ ਜਾਊਂ ਅਤਿ ਆਦਰ ਤਹਾਂ ਤੇ ਪਾਊਂ;
ਤੇਰੇ ਗੁਨ ਗਨ ਕੋ ਅਗਾਊਂ ਗਨੈ ਸ਼ੇਸ਼[2] ਜੂ,
ਹੀਰ ਚੀਰ[3] ਮੁਕਤਾ[4] ਜੇ ਦਿਨ ਪ੍ਰਤਿ ਦਾਨ ਦੇਤ;
ਤਿਨੈ ਦੇਖ ਦੇਖ ਅਭਿਲਾਖਤ ਧਨੇਸ਼[5] ਜੂ।
ਗੁਨਨ ਮੈ ਗੁਨੀ 'ਕਵਿ ਅੰਮ੍ਰਿਤ' ਪਢੈਯਾ ਤੇਰੋ;
ਜਬ ਇਨੈ ਹੇਰੋ ਪਜਾਰ ਕੀਜੈ ਅਮਿਰਸ਼ ਜੂ!
ਸ੍ਰੀ ਗੁਰੁ ਗੋਬਿੰਦ ਸਿੰਘ ਛੀਰਨਿਧਿ[6] ਪਾਰ ਭਈ,
'ਕੀਰਤਿ'[7] ਤਿਹਾਰੀ ਤੁਮੈ ਕਹਿਕੈ ਸੰਦੇਸ਼ ਜੂ!!

(੩) ਸਾਹਿਬਾਂ ਦੇ ਦਰਬਾਰੀ ਕਵੀ ਹੰਸਰਾਮ ਨੇ, ਸਤਿਗੁਰਾਂ ਦੀ ਆਗਿਆ ਨਾਲ ਮਹਾਂ ਭਾਰਤ ਗ੍ਰੰਥ ਵਿੱਚੋਂ 'ਕਰਣ ਪਰਬ' ਦੇਸ਼ ਭਾਖਾ ਵਿੱਚ ਉਲਟਾਇਆ ਸੀ, ਇਸ ਦਾ ਅਰੰਭ ਇਉਂ ਕੀਤਾ ਹੈ:—

---

੧—ਅਮੀਰ, ਸਰਦਾਰ।

੨—ਸੇਸ ਨਾਗ। ੩—ਬਸਤਰ, ੪—ਮੋਤੀ, ੫—ਕੁਬੇਰ, ਜੋ ਦੇਵਤਿਆਂ ਦਾ ਖਜ਼ਾਨਚੀ ਹੈ। ੬—ਦੁੱਧ-ਸਾਗਰ। ੭—ਕੀਰਤੀ, ਜਸੁ, ਸੋਭਾ।

*ਮੈਦਾਨਿ ਜੰਗ ਵਿਚ ਅਡੋਲ ਰਹਿਣ ਵਾਲੇ ਜੋਧੇ, ਹਥੇਲੀ ਪੁਰ ਧਰੇ ਪਾਰੇ ਵਾਂਗੁ ਕੰਬਣ ਲੱਗ ਪੈਂਦੇ ਹਨ।

ਦੋਹਰਾ

ਕਉਨ ਬਡੋ ਯਾ ਜਗਤ ਮੈ, ਕੋ ਦਾਤਾ, ਕੋ ਸੂਰ ?
ਕਾਂ ਕੇ ਰਨ ਅਰੁ ਦਾਨ ਮੈ, ਮੁਖ ਪਰ ਬਰਸਰ ਨੂਰ ?
ਰਚਯੋ ਬ੍ਰਹਮ ਕਰ ਆਪਨੈ, ਦੀਨੋ ਭੂ ਕੋ ਭਾਰ।[1]
ਸੋ ਤੋ ਗੁਰੂ ਗੋਬਿੰਦ ਹੈ, ਨਾਨਕ ਕੋ ਅਉਤਾਰ ॥
ਐਸੇ ਕਾਹੂ ਕੇ ਨਹੀਂ, ਸੁਰ, ਸੁਰਪਤਿ ਕੇ ਭਉਨ;
ਈਸ ਮੁਨੀਸ-ਦਿਲੀਸ ਕੇ, ਨਰ ਨਰੇਸ ਕੇ ਕਉਨ !!
ਚਾਰ ਬਰਨ ਚਾਰੋਂ ਜਹਾਂ ਆਸ਼੍ਰਮ ਕਰਤ ਅਨੰਦ;
ਤਾ ਕੋ ਨਾਮ 'ਅਨੰਦਪੁਰ', ਹੈ ਅਨੰਦ ਕੋ ਕੰਦ[2] ॥
ਸੰਬਤੁ ਸਤ੍ਰਾਂ ਸੈ ਬਰਸ ਬਾਵਨ ਬੀਤਨ ਹਾਰ;
ਮਾਰਗ[3] ਵਦਿ ਤਿਥਿ ਦੂਜ ਕੋ, ਤਾਂ ਦਿਨ ਮੰਗਲਵਾਰ ॥*
'ਹੰਸਰਾਮ' ਤਾਂ ਦਿਨ ਕਰਯੋ 'ਕਰਨ ਪਰਬ' ਆਰੰਭ।

... ... ... ...

ਪ੍ਰਥਮ ਕ੍ਰਿਪਾ ਕਰਿ ਰਾਖ ਕਰਿ; ਗੁਰੁ ਗੋਬਿੰਦ ਉਦਾਰ;
ਟਕਾ ਕਰੇ ਬਖਸ਼ੀਸ ਤਬ, ਮੋ ਕੋ ਸਾਠ ਹਜ਼ਾਰ ॥
ਤਾ ਕੋ ਆਯਸ[4] ਪਾਇਕੈ, 'ਕਰਣ-ਪਰਬ' ਮੈ ਕੀਨ।
ਭਾਖਾ ਅਰਥ ਵਿਚਿਤ੍ਰ ਕਰਿ, ਸੁਨੈ ਸੁ ਕਵਿ ਪਰਬੀਨ ॥

(੪) ਬੁੰਦੇਲ ਖੰਡ ਵਿੱਚ ਪਿੰਡ 'ਬੇਰੀ' ਦੇ ਵਸਨੀਕ ਪ੍ਰਸਿੱਧ ਕਵੀ ਕੇਸ਼ੋ ਦਾਸ ਦਾ ਪੁੱਤ੍ਰ ਕੁਵਰੇਸ਼, ਜੋਰੀ ਧਰਮ-ਭ੍ਰਸਟ ਹੋਣ ਤੋਂ ਬਚਣ ਹਿਤ; ਦਸਵੇਂ ਪਾਤਸ਼ਾਹ ਦੀ ਸਰਣਿ, ਅਨੰਦਪੁਰ ਆ ਗਿਆ ਸੀ। ਉਸ ਨੇ ਸਾਹਿਬਾਂ ਦੀ ਆਗਿਆ ਅਨੁਸਾਰ 'ਦ੍ਰੋਣ ਪਰਬ' ਆਦਿ ਕਈ ਗ੍ਰੰਥ ਭਾਖਾ ਵਿਚ ਲਿਖੇ ਸਨ। ਇਸ ਪਰਬ ਦੇ ਪ੍ਰਾਰੰਭ ਵਿਚ ਕਵਿ ਗੁਰਪ੍ਰਣਾਲੀ ਦੇਂਦਾ ਹੋਇਆ ਲਿਖਦਾ ਹੈ:-

---

੧-ਧਰਤੀ ਦੇ ਜੀਵਾਂ ਦੀ ਸੁਰਤਿ-ਸੰਭਾਲ ਦਾ ਭਾਰ (ਜ਼ਿੰਮਾ) ਸ੍ਰੀ ਗੁਰੂ ਗੋਬਿੰਦ ਸਿੰਘ ਦੇ ਸਿਰਿ ਦਿੱਤਾ ਹੈ। ੨-ਅਨੰਦ ਦਾ ਮੂਲ। ੩-ਮੱਘਰ ਦਾ ਮਹੀਨਾ। ੪-ਆਗਿਆ, ਹੁਕਮ।

*ਸੰਮਤ ੧੭੫੨ ਬੀਤੇ (੧੨) ਮੱਘਰ ਵਦੀ ਦੂਜ ਮੰਗਲਵਾਰ ਤੋਂ ਗ੍ਰੰਥ ਲਿਖਣਾ ਸ਼ੁਰੂ ਕੀਤਾ।



ਸੰਬਤ ਸਤ੍ਰਹ ਸੈ ਅਧਿਕ, ਬਾਵਨ ਬੀਤੇ ਅਉਰ !
ਤਾ ਮੈ 'ਕਵਿ ਕੁਵਰੇਸ਼' ਯਹ, ਕਿਯੋ ਗ੍ਰੰਥ ਕੋ ਡਉਰ[1] ॥

... ... ... ...

ਗੁਰੁ ਗੋਬਿੰਦ ਨਰਿੰਦ ਹੈ, ਤੇਗ ਬਹਾਦੁਰ-ਨੰਦ[2];
ਜਿਨ ਤੇ ਜੀਵਤ ਹੈਂ ਸਕਲ, ਭੂਤਲ[3] ਬੁਧਿ-ਬ੍ਰਿੰਦ[4] ॥
ਨਦੀ ਸਤੱਦ੍ਰ ਤੀਰ[5] ਤਹਿੰ, ਸੁਭ ਅਨੰਦਪੁਰ ਨਾਮ;
ਗੁਰੁ ਗੋਬਿੰਦ ਨਰਿੰਦ ਕੇ ਰਾਜਤ ਸੁਭਗ ਸੁਧਾਮ ॥
ਗੰਗਾ-ਜਮੁਨਾ ਬੀਚ ਮੈ, 'ਬਰੀ' ਗ੍ਰਾਮ ਕੋ ਨਾਮ।
ਤਹਾਂ ਸੁ 'ਕਵਿ ਕੁਵਰੇਸ਼' ਕੋ, ਬਾਸ ਕਰੈ ਕੋ ਧਾਮ ॥

(੫) ਕਵਿ ਮੰਗਲ ਨੇ ਵੀ ਸਤਿਗੁਰਾਂ ਦੇ ਹੁਕਮ ਨਾਲ, 'ਮਹਾਂ ਭਾਰਤ' ਦਾ 'ਸ਼ੱਲਜ ਪਰਬ' ਦੇਸੀ ਬੋਲੀ ਵਿੱਚ ਉਲਥਾਇਆ ਸੀ। ਇਨ੍ਹਾਂ ਬੀ ਇਸੇ ਤਰਾਂ ਦਾ ਏਤਰਾਫ ਕੀਤਾ ਹੈ:-

ਗੁਰੁ ਗੋਬਿੰਦ ਮਨ ਹਰਖ ਹ੍ਵੈ, 'ਮੰਗਲ' ਲਯੋ ਬੁਲਾਇ।
"ਸ਼ੱਲਜਪਰਬ"-ਆਗਜਾ ਕਰੀ,-"ਲੀਜੈ ਤੁਰਤ ਬਨਾਇ!"
ਸੰਬਤ ਸਤ੍ਰਹ ਸੈ ਬਰਖ, ਤ੍ਰੇਪਨ ਬੀਤਨ ਹਾਰ;
*ਮਾਧਵ ਰਿਤੁ[7] ਤਿਥਿ ਤ੍ਰੋਦਸੀ, ਤਾਂ ਦਿਨ ਮੰਗਲਵਾਰ ॥
'ਸ਼ਲਜ ਪਰਬ' ਭਾਖਾ ਭਯੋ, ਗੁਰੁ ਗੋਬਿੰਦ ਕੇ ਰਾਜ;
ਅਰਬ ਖਰਬ ਬਹੁ ਦਰਬੁ ਦੇ, ਕਰਿ ਕਵਿ ਜਨ ਕੋ ਕਾਜ।
ਜਉ ਲਉ ਧਰਨਿ ਅਕਾਸ਼ ਗਿਰਿ[8], ਚੰਦ ਸੂਰ[9] ਸੁਰਇੰਦ;
ਤਉ ਲਉ ਚਿਰ ਜੀਵੈ ਜਗਤਿ, ਸਾਹਿਬ ਗੁਰੁ ਗੋਬਿੰਦ ॥

-ਆਦਿ ਵੰਨਗੀਆਂ ਉਗਾਹੀ ਲਈ ਬਥੇਰੀਆਂ ਹਨ।

---

੧-ਡਉਲ, ਵਿਉਂਤ, ਤਜਵੀਜ਼। ੨-ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਪੂਤ। ੩-ਧਰਤੀ, ਮਾਤ-ਲੋਕ ਉੱਤੇ; ੪-ਬਹੁਤ ਬੁਧਿਵਾਨ, ੫-ਸਤਲੁਜ ਦਰਿਆ ਕੰਢੇ। ੬-ਸੋਹਣਾ ਘਰੁ, ਸੁੰਦਰ ਮਹਲ। ੭-ਬਸੰਤ ਰੁਤਿ, ਯਾਨੀ ਵੈਸਾਖ ਮਹੀਨਾ। ੮-ਪਰਬਤ; ੯-ਸੂਰਜ; ੧੦-ਦੇਵਤਿਆਂ ਦਾ ਸ੍ਵਾਮੀ-ਇੰਦਰ।

*ਸੰਮਤ ੧੭੫੩ ਮਿਤੀ (੭) ਵੈਸਾਖ ਵਦੀ ੧੩ ਮੰਗਲਵਾਰ ਨੂੰ ਗ੍ਰੰਥ ਸੰਪੂਰਣ ਹੋਇਆ।

ਲੇਕਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਕਿਸੇ ਬੀ ਗ੍ਰੰਥ,-ਪੋਥੀ ਵਿੱਚ, ਅਜੇਹੀ ਕੋਈ ਗੱਲ ਨਹੀਂ। ਹਰ ਥਾਂ ਆਪ ਨੇ ਕੇਵਲ ਆਪਣੇ ਇਸਟ ਅਕਾਲ ਪੁਰਖ ਦਾ ਮੰਗਲ ਹੀ ਭਾਂਤਿ ੨ ਦੇ ਨਾਵਾਂ ਦੁਆਰਾ ਕੀਤਾ ਹੈ। ਬਲਕਿ ਕਈ ਥਾਈਂ ਨਿਰਮਾਣਤਾ ਪ੍ਰਗਟ ਕਰਦਿਆਂ ਲਿਖਿਆ ਹੈ:–

"...ਮੈ ਨ ਕਹਯੋ, ਸਭ ਤੈਂ ਹੀ ਬਖਾਨਯੋ!" ੮੬੪
(ਰਾਮ ਕਥਾ)

ਅਤੇ ਹਰਿ ਗ੍ਰੰਥ, ਉਸ ਦੇ ਭਾਗ ਤੇ ਅਧਿਆ ਦੇ ਅਰੰਭ ਵਿਚ ਸਿਵਾਇ ਅਕਾਲ ਪੁਰਖ ਦੇ, ਹੋਰ ਕਿਸੇ ਦੇਵਤੇ ਯਾ ਵੱਡੇ ਦੁਨੀਦਾਰ (ਰਾਜੇ, ਬਾਦਸ਼ਾਹ ਆਦਿ) ਦਾ ਉਸਤਤਿ-ਮਈ ਮੰਗਲ ਨਹੀਂ ਕੀਤਾ।ਅਤੇ ਨਾਂ ਹੀ ਅੰਤਿ ਵਿਚ ਬਿਨਾਂ ਆਪਣੇ ਇਸ਼ਟ ਪ੍ਰਮਾਤਮਾ ਦੇ ਕਿਸੇ ਦਾ ਧੰਨਵਾਦ ਹੀ ਕੀਤਾ ਹੈ। ਸਗੋਂ ਅਕਸਰ ਛੰਦ 'ਤ੍ਵ ਪ੍ਰਸਾਦਿ ਕਥਤੇ", ਯਾ ਸਿਰਫ "ਤ੍ਵਪ੍ਰਸਾਦਿ" "ਤੇਰੀ ਸਰਣਿ" ਤੇ "ਤੇਰੇ ਜੋਰ ਸੋਂ ਮੈਂ ਗ੍ਰੰਗਾ ਕਹਿਤਾ ਹੋਂ" ਯਾ ਨਿਰਾ "ਤੇਰਾ ਜੋਰ" ਆਦਿ ਪ੍ਰਾਰਥਨਾਤਮਿਕ ਵਾਕ ਲਿਖ ਕੇ ਅਰੰਭ ਕੀਤੇ ਹਨ।ਅਤੇ ਗ੍ਰੰਥ ਯਾ ਪ੍ਰਸੰਗ ਦੇ ਸਿਰਲੇਖ ਤੋਂ ਪਹਿਲੋਂ "੧ ਓ ਸਤਿਗੁਰ ਪ੍ਰਸਾਦਿ!", "੧ ਓ ਵਾਹਗੁਰੂ ਜੀ ਕੀ ਫਤਿਹ!" ਯਾ "ਸ੍ਰੀ ਭਗਉਤੀ ਜੀ ਸਹਾਇ!" ਆਦਿ ਮੰਗਲੀਕ ਵਾਕੁ ਹੀ ਲਿਖੇ ਹਨ। ਅਤੇ ਲੱਗ ਪੱਗ ਹਰਿ ਪੋਥੀ,ਪ੍ਰਸੰਗ ਯਾ ਅਧਿਆ ਦੇ ਅੰਤਿ, ਸਾਫ ਤੌਰ ਪੁਰ ਮੰਨਿਆ ਹੈ; ਕਿ ਇਹ ਰਚਨਾਂ ਅਸਾਂ ਰਚੀ ਹੈ! ਜਿਹਾ ਕਿ–

(ੳ) ਕਉਤਕ ਹੇਤੁ ਕਰੀ ਕਵਿ ਨੇ,
'ਸਤਸੈ ਕੀ ਕਥਾ' ਇਹ ਪੂਰੀ ਭਈ ਹੈ।੨੯॥੨੩੧

... ... ... ...

ਗ੍ਰੰਥ ਸਤਸਯਾ ਕੋ ਕਰਿਓ, ਜਾ ਸਮ ਅਵਰ ਨ ਕੋਇ॥

ਜਿਹ ਨਮਿਤ ਕਵਿ ਨੇ ਕਹਿਓ, ਦੇਹੁ ਚੰਡਕਾ ਸੋਇ॥੩੦।੨੩੧

ਕੀ ਦੇਵੇ? ਅਗਲੇ ਛੰਦ ਵਿਚ ਮੰਗਦੇ ਹਨ–

ਦੇਹੁ ਸ਼ਿਵਾ ਬਰੁ ਮੋਹਿ ਇਹੈ:
ਸੁਭ ਕਰਮਨ ਤੇ ਕਬਹੂੰ ਨ ਟਰੋਂ!



ਨ ਟਰੋਂ ਅਰਿ ਸੋਂ ਜਬ ਜਾਇ ਲਰੋਂ,
ਨਿਸਚੈ ਕਰਿ ਅਪਨੀ ਜੀਤ ਕਰੋਂ!
ਅਰੁ ਸਿੱਖ ਹੋਂ ਅਪਨੇ ਹੀ ਮਨ ਕੋ*
ਇਹ ਲਾਲਚ: ਹਉਂ ਗੁਨ ਤਉ ਉਚਰੋਂ!
ਜਬ ਆਵ ਕੀ ਅਉਧਿ ਨਿਦਾਨ ਬਨੈ
ਅਤਿ ਹੀ ਰਨ ਮੈ ਤਬ ਜੂਝਿ ਮਰੋਂ॥੩੧।੨੩੩।
(ਚੰਡੀ ਚਰਿਤ੍ਰ–੧)

ਇਹ ਉਹੋ ਬਰੁ (ਅਸੀਸ) ਹੈ, ਜੋ ਸ੍ਰੀ ਦਸਮੇਸ਼ ਜੀ ਦਾ ਜੀਵਨ-ਉੱਦੇਸ਼ ਸੀ; ਅਰੁ ਬਾਰੰਬਾਰ ਆਪ ਨੇ ਇਸ ਨੂੰ 'ਰਾਮ' ਯਾ 'ਸਯਾਮ' ਉਪਨਾਮ ਵਰਤਕੇ ਦੁਹਰਾਇਆ ਹੈ। ਜਿਹਾ ਕਿ 'ਕ੍ਰਿਸ਼ਨ ਕਥਾ' ਦੇ ਛੰਦ ੧੯੦੦, ੧੯੦੧ ਤੇ ੨੪੯੯ ਆਦਿ ਵਿਚ।

(ਅ) ਕ੍ਰਿਸ਼ਨ-ਜੁੱਧ ਜੋ ਹਉਂ ਕਹਯੋ, ਅਤਿ ਹੀ ਸੰਗ ਸਨੇਹ।
ਜਿਹ ਲਾਲਚ ਇਹ ਮੈ ਰਚਯੋ, ਮੋਹਿ ਵਹੈ ਬਰੁ ਦੇਹਿ॥੧੮੯੯

* * * *

ਪੂਰ ਰਹਯੋ ਸਿਗਰੇ ਜਗ ਮੈ
ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈਂ!

... ... ... ... ...

ਅਤ੍ਰਿ, ਪਰਾਸਰ, ਨਾਰਦ, ਸਾਰਦ
ਸ੍ਰੀ ਸੁਕ, ਸੇਸ ਨ ਅੰਤਹਿ ਪਾਵੈਂ।
ਤਾ ਕੋ ਕਬਿੱਤਨ ਮੈ 'ਕਬਿ ਸਯਾਮ'
ਕਹਯੋ;ਕਹਿਕੈ ਕਬਿ ਕਉਨ ਰਿਝਾਵੈਂ।੧੯੦੨

* * * *

---

*'ਅਪਨੀ ਕਥਾ' ਦੇ ਚਉਧਵੇਂ ਅਧਿਆ ਵਿੱਚ ਕਵੀ ਜੀ ਨੇ 'ਸੁਧ ਮਨੁ' ਅਪਣਾ ਗੁਰੂ, ਤੇ 'ਮਨਸਾ' (ਜ਼ਮੀਰ) ਨੂੰ ਗੁਰੁ-ਮਾਤਾ ਮੰਨਿਆਂ ਹੈ–

'ਮਨੂਆ' ਗੁਰੁ ਮੁਰਿ 'ਮਨਸਾ' ਮਾਈ।
ਜਿਨਿ ਮੋ ਕਉ ਸੁਭ ਕ੍ਰਿਆ ਪੜ੍ਹਾਈ।

'ਦਸਮ ਕਥਾ ਭਾਗੌਤ' ਕੀ, ਭਾਖਾ ਕਰੀ ਬਨਾਇ।
ਅਵਰ ਬਾਂਛਨਾ ਨਾਹਿ ਪ੍ਰਭੁ ! ਧਰਮ-ਜੁੱਧ ਕੇ ਚਾਇ ॥੨੪੯੧
--ਆਦਿ। (ਕ੍ਰਿਸ਼ਨ ਕਥਾ)

(ੲ).........ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ।
ਭੂਲ ਪਰੀ ਲਹੁ, ਲੇਹੁ ਸੁਧਾਰਾ ॥ ੮੬੦
ਸਾਧ ਅਸਾਧ ਜਾਨੋ ਨਹੀ, ਬਾਦ ਸੁਬਾਦ ਬਿਬਾਦ।
ਗ੍ਰੰਥ ਸਕਲ ਪੂਰਣ ਕਿਯੋ, ਭਗਵਤ ਕ੍ਰਿਪਾ ਪ੍ਰਸਾਦਿ ॥੮੬੧
*ਨੇਤ੍ਰ ਤੁੰਗ ਕੇ ਚਰਨ ਤਰਿ, ਸਤੁੱਦ੍ਰਵ ਤੀਰ ਤਰੰਗ।
ਸ੍ਰੀ ਭਗਵਤ ਪੂਰਣ ਕਿਯੋ, 'ਰਘੁਬਰ-ਕਥਾ' ਪ੍ਰਸੰਗ ॥੮੬੨

'ਚਉਬੀਸ ਅਵਤਾਰਾਂ ਦੀ ਕਥਾ' 'ਕਵਿ ਸਜਾਮ' ਨੇ "ਜਥਾਮਤਿ" ਉਚਾਰੀ ਹੈ। 'ਰਘੁਬਰ-ਕਥਾ' ਇਸੇ ਕਥਾ ਦਾ ਇੱਕ (ਵੀਹਵਾਂ) ਅਧਿਆ ਹੈ। ਇਸ ਤਰਾਂ ਉਤਲੇ ਬਚਨ ਭੀ 'ਸਜਾਮ ਜੀ' ਦੇ ਹੀ ਹਨ। ਪਰ ਅੰਤਲੇ ਦੋਹਰੇ ਵਿੱਚ ਕਵਿ ਸ਼੍ਰੋਮਣਿ ਅਪਣਾ ਅਸਲ ਨਾਮ 'ਗੋਬਿੰਦ' (ਯਾ 'ਗੋਬਿੰਦ ਦਾਸ') ਦੱਸ ਰਹੇ ਹਨ:-

ਸਗਲ ਦੁਆਰ ਕੋ ਛਾਡ ਕੈ, ਗਹਯੋ ਤੁਹਾਰੋ ਦੁਆਰ !
ਬਾਂਹ ਗਹੇ ਕੀ ਲਾਜ ਅਸ, 'ਗੋਬਿੰਦ' ਦਾਸ ਤੁਹਾਰ ॥੮੬੫

ਇਨ੍ਹਾਂ ਦਲੀਲਾਂ ਤੋਂ ਬਿਨਾਂ, ਇਕ ਗੱਲ ਇਹ ਭੀ ਵਿਚਾਰਨ ਵਾਲੀ ਹੈ; ਕਿ ਦਸਵੇਂ ਪਾਤਿਸ਼ਾਹ ਜੀ ਦੇ ਸੰਪੂਰਣ ਜੀਵਨ-ਪ੍ਰਸੰਗ, ਸਤਿਗੁਰਾਂ ਤੋਂ ਬੱਦ ਸਭ ਤੋਂ ਪਹਿਲਾਂ 'ਸ੍ਰੀ ਗੁਰੁ ਸੋਭਾ' ਦੇ ਲਿਖਾਰੀ ਕਵੀ ਨੇ ਹੀ ਲਿਖੇ ਹਨ। ਉਸ ਨੇ ਬੀ ਆਪਣਾ ਨਾਮ ਭਾਵੇਂ ਪ੍ਰਗਟ ਨਹੀਂ ਕੀਤਾ†; ਤਦ ਬੀ ਇਹ ਸਾਫ ਸੁਝਾ ਦਿਤਾ ਹੈ, ਕਿ ਲੇਖਕ ਕੋਈ ਦਰਬਾਰੀ ਲਿਖਾਰੀ ਤੇ ਗੁਰਮੁਖ ਸਿਖ ਹੈ; ਕਹਾਣੀ ਦਾ ਮੁੱਖ-ਪਾਤ੍ਰ, ਆਪ ਨਹੀਂ। ਅਪਣੀ ਛਾਪ ਲਿਖਾਰੀ ਨੇ 'ਖਾਲਸਾ' ਦੱਸੀ ਹੈ; ਅਰੁ

---

*'ਨੈਣਾ ਦੇਵੀ' ਨਾਮੇ ਟਿੱਲੇ ਥੱਲੇ, ਸਤਿਲੁਜ ਨਦੀ ਕੰਢੇ; ਯੱਨੀ ਆਨੰਦਪੁਰਿ ਵਿਚ, 'ਰਘੁਬਰ ਕਥਾ' ਸੰਪੂਰਣ ਕੀਤੀ।

†ਬਾਬਾ ਸੁਮੇਰ ਸਿੰਘ ਕਰਤਾ-'ਗੁਰ ਪਦ ਪ੍ਰੇਮ ਪ੍ਰਕਾਸ਼' (ਗੁਰ ਬਿਲਾਸ ਪਾ: ੧੦) ਤੇ 'ਸ੍ਰੀ ਗੁਰ ਸੋਭਾ' ਦੇ ਪ੍ਰਕਾਸ਼ਕ ਅਕਾਲੀ ਕੌਰ ਸਿੰਘ ਜੀ ਨੇ, ਇਸ ਕਵੀ ਦਾ ਨਾਮ 'ਸੈਨਾਪਤਿ' ਦੱਸਿਆ ਹੈ।



ਇਹ ਖਤਾਬ ਉਸ ਨੂੰ ਦਸਵੇਂ ਪਾਤਿਸ਼ਾਹ ਖ਼ੁਦ ਬਖਸ਼ਿਆ ਸੀ। ਪੋਥੀ ਦਾ ਆਰੰਭ, ਕਵਿ 'ਖਾਲਸਾ' ਨੇ ਇੰਞ ਕੀਤਾ ਹੈ:-

ਖਾਲਸਾ ਬਾਚ ॥ ਦੋਹਰਾ ॥

ਏਕ ਸਮੈ ਹਿਤ ਸੋਂ ਹਿਤੂ, ਉਚਰੀ ਹਿਤ ਚਿਤ ਲਾਇ:
ਪ੍ਰਭ ਰਚਨਾ ਐਸੇ ਰਚੀ; ਸੋ ਕਛੁ ਕਹੋ ਸੁਨਾਇ ॥੧
*   *   *   *   *   *

ਮਤਿ ਥੋਰੀ ਉਪਮਾ ਘਨੀ, ਕਿਹ ਬਿਧਿ ਬਰਨੀ ਜਾਇ !
ਬਿਨਉਂ ਕਰੈ ਕਰੁ ਜੋਰਿ ਕਬਿ, ਸਤਿਗੁਰੁ ਹੋਹੁ ਸਹਾਇ ॥੩
ਨਮਸਕਾਰ ਕਰੁ ਜੋਰਿ ਕੈ, ਕਰਤ ਜੀਵ ਅਰਦਾਸਿ।
ਰਚੋਂ ਗ੍ਰੰਥ 'ਤੁਮਰੀ ਕਥਾ' ਕਰਹੁ ਬੁੱਧਿ ਪ੍ਰਗਾਸ ॥੪
'ਗੁਰ ਸੋਭਾ' ਯਾ ਗ੍ਰੰਥ ਕੋ, ਧਰੋ ਸੁ ਨਾਵ ਬਿਚਾਰਿ।
ਸੁਨਤ ਕਹਤ ਗਤਿ ਹੋਤ ਹੈ, ਮਨ ਅੰਤਰਿ ਉਰਿ ਧਾਰਿ ॥੫
ਸੰਮਤੁ ਸਤ੍ਰਹ ਸੈ ਬਰਖ, ਭਏ ਅਠਾਹਟ ਬੀਤ।
ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤਿ ॥੬
ਸਤਿਗੁਰ ਕੀ ਉਪਮਾ ਕਹੋ, ਦਿਵਸ ਰੈਨਿ ਬੀਚਾਰਿ।
ਦੀਜੈ ਸੁੱਧਿ ਬੁੱਧਿ ਬਰ, ਕਰਨਹਾਰ ਕਰਤਾਰ ॥੭

ਚੌਪਈ ॥

ਤ੍ਵਪ੍ਰਸਾਦਿ ਗੁਰੂ ਉਪਦੇਸੇ;
ਜਨਮ ਮਰਨ ਕੇ ਮਿਟੇ ਅੰਦੇਸੇ।
ਤਬ ਇਹ 'ਕੀਟ' ਪਤਿਤ ਮਨਿ ਆਯੋ।
ਭਈ ਕਿਰਪਾ ਗੁਰ ਮਾਰਗਿ ਪਾਯੋ ॥
ਤਬ ਮਨ-ਮੀਤ ਮੋਹਿ ਇਮ ਭਾਖੀ:-
ਪ੍ਰਗਟਿ ਕਰੋ ਸਤਿਗੁਰ ਕੀ ਸਾਖੀ !...੯

ਭੁਜੰਗ ਪ੍ਰਯਾਤ ਛੰਦ ॥

*   *   *   *

ਦੋਊ ਹਾਥ ਜੋਰੇ ਸੁਨਿ ਤਾਹਿ ਪਾਈ।
ਕੀਊ ਨਾਮ 'ਖਾਲਸ' ਖਲਾਸੀ ਬਤਾਈ
...   ...   ...   ... ॥੩੮

(ਪ੍ਰਥਮ ਧਿਆਉ)

ਦੋਹਰਾ ॥

ਜੋ ਚਲਿਤ੍ਰ ਪ੍ਰਭ ਪੁਰਖ ਕੇ, ਤਾ ਕੋ ਕਰਤ ਬਿਚਾਰ।
ਜਥਾ ਸਕਤਿ ਉਪਮਾ ਕਹਤ, ਮਨ ਅੰਤਰਿ ਉਰਿ ਧਾਰਿ।੧।੪੨

* * * * * *

ਚੌਪਈ ॥

ਅਗਮ ਪੁਰਖੁ ਕੀ ਅਗਮ ਕਹਾਨੀ।
ਗੁਰ ਕ੍ਰਿਪਾ ਤੇ ਕਛੂ ਕ ਜਾਨੀ।
ਤਿਹ ਪ੍ਰਤਾਪ ਕਥਾ ਤਿਹ ਕਹੌਂ।
ਸਤਿਗੁਰ ਪਰਸ ਪਦਾਰਥ ਲਹੌਂ ॥੩।੪੪

* * *

ਦੋਹਰਾ ॥

ਮਾਖੋਵਾਲ ਸੁਹਾਵਨਾ, ਸਤਿਗੁਰ ਕੋ ਅਸਥਾਨ।
ਲੀਲਾ ਅਨਿਕ ਅਨੇਕ ਬਿਧਿ, ਕਉਤਕ ਕਰਤ ਬਿਹਾਨ ॥੭।੪੮

ਚੌਪਈ ॥

ਕੇਤਕ ਬਰਸ ਭਾਂਤਿ ਇਹ ਭੁਏ।
ਦੇਸ ਪਾਂਵਟੇ ਸਤਿਗੁਰ ਗਏ।
ਜਮੁਨਾ ਤੀਰ ਮਹਲ ਬਨਵਾਏ।
ਕਰਤ ਅਨੰਦ ਪ੍ਰਭੂ ਮਨ ਭਾਏ ॥੮।੪੯ (ਅਧਿ: ੨)

ਇਸੇ ਤਰ੍ਹਾਂ ਠੀਕ ਉਹੋ ਕਥਾ, ਅਪਣੇ ਸ਼ਬਦਾਂ ਵਿੱਚ ਤੇ ਆਪਣੇ ਢੰਗ ਨਾਲ ਵਰਣਨ ਕੀਤੀ ਹੈ; ਜੋ 'ਸ੍ਰੀ ਬਿਚਿੱਤ੍ਰ ਨਾਟਕ ਗ੍ਰੰਥ' ਦੇ ਰਚਣਹਾਰ ਨੇ 'ਅਪਨੀ ਕਥਾ' ਸਿਰਲੇਖ ਦੇ ਕੇ ਗ੍ਰੰਥ ਦੇ ਅਰੰਭ ਵਿਚ ਲਿਖੀ ਹੈ। ਪੁਸਤਕ ਦੇ ਅੰਤ ਵਿਚ, ਕ੍ਰਿਤੱਗਜਤਾ ਪ੍ਰਗਟ ਕਰਦਿਆਂ 'ਖਾਲਸਾ' ਜੀ ਲਿਖਦੇ ਹਨ:—

ਦੋਹਰਾ ॥

ਅਤਿ ਅਗਾਧ ਅਚਰਜ ਕਥਾ, ਤਿਹ ਕਾ ਕਵਨ ਸ਼ੁਮਾਰ।
ਜੁਗ ਕਿਤੰਕ ਗਨਪਤਿ ਲਿਖਹਿਂ, ਤਊ ਨ ਪਾਵਤ ਪਾਰ ॥
[੯੪।੯੩੩



ਭੁਜੰਗ ਪ੍ਰਯਾਤ ਛੰਦ ॥

* * * * *

ਮੁਖੰ ਏਕ ਰਸਨਾ, ਕਹਾਂ ਲਉ ਬਖਾਨੋ!
ਭਰੇ ਨੀਰ ਸੁੱਭਰ, ਲਈ ਬੂੰਦ ਮਾਨੋ!
ਮਹਾਂ ਕੀਟ ਪਤਿਤੰ, ਕਹਾਂ[1] ਬੁੱਧਿ ਮੇਰੀ!
ਜਥਾ ਸਕਤਿ ਹੈ ਸੋਭ ਕਰਤਾਰ ਤੇਰੀ!! ੯੮।੯੩੭

ਦੋਹਰਾ ॥

ਜਥਾ ਸਕਤਿ ਉਪਮਾ ਕਹੀ, ਦਰਸ ਪਰਸ ਕੇ ਕਾਜ।
ਜੋ ਚਿਤਵੋਂ, ਸੋ ਦੇਹ ਮੋਹਿ; ਤੂ ਸਮਰਥ ਤੁਹਿ ਲਾਜ॥੯੯।੯੬੮

ਇਨ੍ਹਾਂ ਹਵਾਲਿਆਂ ਤੋਂ ਸਿੱਧ ਹੋ ਜਾਂਦਾ ਇ; ਕਿ 'ਬਿਚਿੱਤ੍ਰ ਨਾਟਕ' ਆਦਿ ਉਤਮ ਗ੍ਰੰਥਾਂ ਦੇ ਰਚਣਹਾਰ—'ਸਜ਼ਾਮ', 'ਰਾਮ' ਤੇ 'ਹਰਿ' ਆਦਿ ਛਾਪਾਂ ਵਾਲੇ—ਕਵਿ ਸ਼੍ਰੋਮਣਿ, ਅਸਲ 'ਚਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਹੀ ਹਨ; ਕੋਈ ਹੋਰ ਦਰਬਾਰੀ ਕਵੀ ਨਹੀਂ।

## 'ਰਾਮ' ਤੇ 'ਕਾਲ' = 'ਗੁਰੁ-ਗੋਬਿੰਦ'

'ਦਸਵੇਂ ਪਾਤਿਸ਼ਾਹ ਦੇ ਗ੍ਰੰਥ' ਦਾ ਪਾਠ, ਰਤਾ ਧਿਆਨ ਨਾਲ ਕਰੀਏ; ਤਾਂ ਪਤਾ ਲੱਗ ਜਾਂਦਾ ਇ; ਕਿ ਰਚਣਹਾਰ ਨੇ ਪਰਮਾਰਥਕ ਬਾਣੀ ਵਿਚ, ਅਪਣਾ, ਨਾਮ ਯਾ ਉਪਨਾਮ ਦਿੱਤਾ ਹੀ ਨਹੀਂ। ਇਤਿਹਾਸਕ ਤੇ ਸਾਹਿਤਕ ਜਿਠੇਰੀਆਂ ਰਚਨਾਂ ਵਿਚ ਬਹੁਤਾ 'ਸਜ਼ਾਮ' ਤੇ 'ਰਾਮ' ਉਪਨਾਵ ਵਰਤਿਆ ਹੈ। ਪਰ—

(੧) ਭਾਈ ਮਨੀ ਸਿੰਘ ਤੇ ਸੰਗਰੂਰ ਵਾਲੇ ਸੈਂਚਿਆਂ, 'ਪਟਣੇ ਜੀ ਦੀ ਮਿਸਲ' ਅਤੇ ਜਨਮ-ਸਥਾਨ ਪਟਣਾ ਸਾਹਿਬ ਦੇ ਤੋਸ਼ੇਖਾਨੇ ਵਾਲੀ ਪੁਰਾਤਨ ਬੀੜ ਵਿੱਚ ਬਹੁਤ ਸਾਰੇ ਛੰਦ ਐਸੇ ਹਨ; ਜਿਨ੍ਹਾਂ ਵਿੱਚ 'ਰਾਮ' ਉਪਨਾਵ ਦਰਜ ਹੈ; ਪਰ ੧੭੪੫ ਬਿ: ਤੋਂ ਬੱਦ 'ਕ੍ਰਿਸ਼ਨ ਕਥਾ' ਨੂੰ ਨਵੇਂ ਸਿਰੇ ਸੋਧਕੇ, ਤਰਤੀਬ ਦੇਣ ਵੇਲੇ, ਯਾ ਸੰਮਤ ੧੭੫੫ ਵਿੱਚ,

੧—ਕੀਹ, ਕਿਤਨੀ ਕੁ!

ਕਈ ਥਾਈਂ 'ਰਾਮ' ਨੂੰ ਬਦਲ ਕੇ 'ਸਜਾਮ' ਲਿਖ ਦਿੱਤਾ ਹੈ। ਜਿਹਾ ਕਿ ਅੰਕ ੧੮੯੪, ੧੮੬੭ ਤੇ ੧੯੦੦ ਤੋਂ ੧੯੦੨ ਤਕ !*

ਇਨ੍ਹਾਂ ਤੋਂ ਬਿਨਾਂ 'ਪਟਣੇ ਜੀ ਦੀ ਮਿਸਲ' ਵਿੱਚ 'ਕ੍ਰਿਸ਼ਨ ਕਥਾ ਦੇ ਹੇਠ ਲਿਖੇ ਛੰਦਾਂ 'ਚਿ ਕਵਿਛਾਪ 'ਰਾਮ' ਹੈ; ਪਰ, ਉਨ੍ਹਾਂ ਹੀ ਸੋਧਿਤ ਛੰਦਾਂ ਵਿਚ 'ਸਜਾਮ';–੨੦੬,੨੧੨, ੨੧੩, ੨੧੯, ੨੨੦, ੨੩੨, ੨੪੩, ੨੭੩, ੨੭੭, ੨੮੬, ੨੯੬-੭, ੩੦੧, ੩੦੮ ਤੋਂ ੩੧੦, ੩੨੨ ਤੇ ੩੩੨ ਤੋਂ ੩੩੪ ਤੱਕ। ਛਾਪੇ ਦੀਆਂ ਬੀੜਾਂ ਵਿੱਚ ਇਨ੍ਹਾਂ ਛੰਦਾਂ ਦੇ ਅੰਕ ਤਰਤੀਬਵਾਰ ੧੫੮੦, ੧੫੮੨-੩, ੧੫੯੦-੯੧, ੧੬੦੨, ੧੬੧੩, ੧੬੪੩, ੧੯੪੭, ੧੬੫੬, ੧੬੬੬-੭, ੧੬੭੧, ੧੬੭੮ ਤੋਂ ੧੬੮੦, ੧੬੮੮, ੧੬੯੨, ੧੭੦੨ ਤੋਂ ੧੭੦੪ ਹਨ। ਹੋਰ ਭੀ ਅਨੇਕਾਂ ਛੰਦਾਂ ਵਿਚ ਇਹੋ ਤਬਦੀਲੀ ਹੈ।

(੨) ਪੁਰਾਤਨ ਲਿਖਤਾਂ ਵਿੱਚ 'ਕ੍ਰਿਸ਼ਨ ਲੀਲਾ' ਦੇ ਕਈ ਛੰਦ 'ਸਜਾਮ' ਛਾਪ ਨਾਲ ਲਿਖੇ ਮਿਲਦੇ ਨਿ; ਪਰ ਮਗਰਲੀਆਂ ਵਿੱਚ ਉਹੋ 'ਰਾਮ' ਉਪਨਾਮ ਨਾਲ। ਪ੍ਰਮਾਣ ਵਜੋਂ–'ਪਟਣੇ ਜੀ ਦੀ ਮਿਸ਼ਲ' ਵਿਖੇ ਅੰਕ ੭, ੪੧, ੪੬, ੫੯, ੭੮, ੮੪, ੧੧੦, ੧੧੭, ੧੫੯, ੧੮੯, ੧੯੧, ਤੇ ੨੧੨ ਆਦਿ। ਅਤੇ ਛਾਪੇ ਦੀਆਂ ਬੀੜਾਂ 'ਚਿ ੧੩੬੬, ੧੪੦੧, ੧੪੧੬, ੧੪੨੯, ੧੪੪੮, ੧੪੫੪, ੧੪੮੦,੧੪੮੭, ੧੫੨੯, ੧੫੫੯, ੧੫੬੧ ਤੇ ੧੫੮੨ ਆਦਿ।

(੩) 'ਕ੍ਰਿਸ਼ਨਾਵਤਾਰ ਕਥਾ' ਦੇ 'ਜੁੱਧ ਪ੍ਰਬੰਧ' ਵਿੱਚ ਹੇਠ ਲਿਖੇ ਦੋ ਛੰਦ, ਇੱਕੋ ਕਵੀ ਨੇ ਲਿਖੇ ਹਨ; ਪਰ ਕਵਿਛਾਪ 'ਰਾਮ' ਤੇ 'ਸਜਾਮ' ਵੱਖੋ ਵੱਖ ਵਰਤੀਆਂ ਹਨ:–

---

*ਇਹ ਅੰਕ ਛਾਪੇ ਦੇ ਹਨ,ਪਰ ਇਨ੍ਹਾਂ ਛੰਦਾਂ ਦੇ ਅੰਕ 'ਪਟਣੇ ਜੀ ਦੀ ਮਿਸਲ' ਵਿੱਚ ਕਰਮ ਅਨੁਸਾਰ ੧੭੭, ੧੬, ੧੦੬, ੧੮੭ ਤੇ ੧੮੮ ਹਨ;ਅਰੁ ਪਟਣੇ-ਤੋਸ਼ੇ ਖਾਨੇ ਵਾਲੀ ਬੀੜ ਵਿੱਚ ੪੭੮੯,੪੭੯੬ ਤੇ ੪੭੯੮ ਤੋਂ ੪੮੦੦।



ਸ੍ਵੈਯਾ

ਧਨੁ-ਸਾਇਕ[1] ਲੈ ਰਿਸਿ ਭੂਪਤਿ ਕੇ ਤਨ,
ਘਾਇ ਕਰੇ ਬ੍ਰਿਜਰਾਜ ਤਬੈ।
ਪੁਨਿ ਚਾਰੋ ਈ ਬਾਨਨ ਸੋਂ ਹਯ[2] ਚਾਰੋ ਈ,
'ਰਾਮ' ਭਨੈ ਹਨ ਦੀਨੇ ਸਬੈ।
ਤਿਲ ਕੋਟਿਕ ਸਜੰਦਨ[3] ਕਾਟਿ ਕਿਜੋ,
ਧਨੁ ਕਾਟ ਦਿਜੋ ਕਰਿ ਕੋਪ ਜਬੈ।
ਨ੍ਰਿਪ ਪਜਾਦੋ ਗਦਾ ਗਹਿ ਸਉਹੇਂ ਗਜੋ,
ਅਤਿ ਜੁੱਧ ਭਜੋ; ਕਹਿ ਹੋਂ ਸੁ ਅਬੈ॥੧੮੭੨:–
ਪਾਇਕ[4] ਧਾਇ ਕੈ ਭੂਪ ਬਲੀ,
ਸੁ ਗਦਾ ਕਹ ਘਾਇ ਹਲੀ ਪ੍ਰਤਿ ਝਾਰਜੋ।
ਕੋਪ ਹੁਤੋ ਸੁ ਜਿਤੋ ਤਿਹ ਮੈ,
ਸਭ ਸੂਰਨ ਕੋ ਸੁ ਪ੍ਰਤੱਛ ਦਿਖਾਰਜੋ।
ਕੂਦਿ 'ਹਲੀ' ਭੂਅ ਠਾਢੋ ਭਜੋ,
ਜਸੁ ਤਾ ਛਬਿ ਕੋ 'ਕਬਿ ਸਜਾਮ' ਉਚਾਰਜੋ।
ਚਾਰੋ ਈ ਅਸ੍ਵਨ[5] ਸੂਤ[6] ਸਮੇਤ,
ਸੁ ਕੈ ਸਬ ਹੀ ਰਥ ਚੂਰਨ ਡਾਰਜੋ॥੧੮੭੩

"ਕਹਿ ਹੋਂ ਸੁ ਅਬੈ" (ਹੁਣੇ ਕਹਿੰਦਾ ਹਾਂ) ਆਖਕੇ, ੧੮੭੨ਵੇਂ ਛੰਦ ਦੇ ਰਚਣਹਾਰ ਕਵੀ 'ਰਾਮ'ਜੀ,ਅਗਲੇ ਛੰਦ ਵਿਚ ਰਾਜਾ ਖੜਗ ਸਿੰਘ ਦਾ ਜੁੱਧ ਵਰਣਨ ਕਰਦੇ ਹਨ। ਇਸ ਤਰਾਂ ਅਗਲਾ (੧੮੭੩ ਵਾਂ) ਛੰਦ ਲਾਜ਼ਮੀ ਤੌਰ ਪੁਰ ਕਵਿ 'ਰਾਮ' ਦਾ ਹੀ ਰਚਿਆ ਹੋਇਆ ਹੈ। ਲੇਕਿਨ ਉਸ ਵਿਚ ਉਪਨਾਮ 'ਰਾਮ' ਦੀ ਥਾਂ 'ਸਜਾਮ' ਵਰਤ ਲਿਆ ਹੈ !

(੪) ਪਿੱਛੇ ਦੱਸ ਆਏ ਹਾਂ, ਕਿ 'ਗਿਆਨ ਪ੍ਰਬੋਧ ਗ੍ਰੰਥ' ਭੀ 'ਬਿਚਿੱਤ੍ਰ ਨਾਟਕ ਗ੍ਰੰਥ' ਦੇ ਕਰਤਾ ਸ੍ਰੀ ਦਸਮੇਸ਼ ਜੀ ਦੇ ਰਚੇ ਸਵਾ ਲੱਖ ਛੰਦਾਂ ਵਿੱਚੋਂ ਹੀ ਹੈ; ਅਰੁ 'ਚਰਿਤ੍ਰੋ-ਪਾਖਜਾਨ' ਦੀ ਪੋਥੀ ਇਸ ਸਰਬ

---

੧–ਧਨੁਖ-ਬਾਣ, ਤੀਰ ਕਮਾਣ। ੨–ਘੋੜੇ।
੩–ਰਥ। ੪–ਪਿਆਦਾ, ਪੈਦਲ। ੫–ਘੋੜਿਆਂ ਨੂੰ; ੬–ਰਥਵਾਨ।

ਗਯਾਨ ਦੇ ਮਹਾਨ ਗ੍ਰੰਥ ਦਾ ਇਕ ਵੱਡਾ ਭਾਗ। 'ਸਜਾਮ' ਤੇ 'ਰਾਮ' ਉਪਨਾਮ ਬੀ, ਉੱਤੇ ਦਿੱਤੇ ਹਵਾਲਿਆਂ ਦੁਆਰਾ, ਪਟਣੇ ਸ਼ਹਿਰ ਵਿਖੇ ਜਨਮੇ ਕਵਿ ਸ਼੍ਰੋਮਣਿ ਸ੍ਰੀ ਗੁਰੂ 'ਗੋਬਿੰਦ ਦਾਸ' (ਰਾਇ, ਯਾ ਸਿੰਘ) ਦੇ ਆਪਣੇ ਸਿੱਧ ਹੋ ਚੁੱਕੇ ਹਨ।। ਆਓ, ਹੁਣ ਰਤਾ 'ਚਰਿਤ੍ਰੋ ਪਾਖਯਾਨ' ਦੇ ਰਚਣਹਾਰ ਬਾਰੇ ਬੀ ਪੁਣ-ਛਾਣ ਕਰ ਲਈਏ।

ਇਸ ਪੋਥੀ ਦਾ ਪਹਿਲਾ ਚਰਿਤ੍ਰ, 'ਚੰਡੀ', 'ਕਾਲੀ' ਤੇ 'ਭਵਾਨੀ' ਆਦਿ ਨਾਮ 'ਰੂਪ' ਧਾਰੀ ਅਕਾਲ ਪੁਰਖ ਦਾ ਸੁਤੋਤਰ ਬੀ ਹੈ;ਤੇ ਮੰਗਲਾ-ਚਰਨ ਅਰੁ ਇਸ ਪੁਸਤਕ ਦੀ ਉਥਾਨਕਾ ਭੀ। ਇਸ ਵਿੱਚ ਗ੍ਰੰਥ-ਕਰਤਾ ਨੇ ਆਪਣਾ ਉਪਨਾਮ 'ਰਾਮ' ਵਰਤਿਆ ਹੈ:-

"'ਰਾਮ' ਭਨੈ ਅਤਿ ਹੀ ਰਿਸ ਸੌਂ,
ਜਗ-ਨਾਇਕ ਸੌਂ ਰਨ ਠਾਟ ਠਟੀਲੇ ॥੨੨

... — ... ... ...

ਅਤੇ ਉਥਾਨਕਾ ਦਾ ਮੁੱਢ ਬੰਨ੍ਹਦਿਆਂ ਲਿਖਿਆ ਹੈ:-

ਦੋਹਰਾ ॥

ਅਨਤਰਿਯਾ[੧] ਜਯੋਂ ਸਿੰਧੁ[੨] ਕੋ, ਚਹਤ ਤਰਨ ਕਰ ਜਾਉਂ।
ਬਿਨ ਨੌਕਾ[੩] ਕੈਸੇ ਤਰੈ, ਲਏ ਤਿਹਾਰੋ ਨਾਉਂ !!੪੨
ਮੂਕ[੪] ਉਚਰੈ ਸ਼ਾਸਤ੍ਰ ਖਟ, ਪਿੰਗੁ[੫] ਗਿਰਿਨਿ[੬] ਚੜ੍ਹਿ ਜਾਇ।
ਅੰਧ ਲਖੈ ਬਧਰੋ[੭] ਸੁਨੈ, ਜੋ ਤੁਮ ਕਰੋ ਸਹਾਇ !!੪੩
ਅਰਘ[੮], ਗਰਭ, ਨ੍ਰਿਪ, ਤ੍ਰਿਯਨ ਕੋ, ਭੇਦ ਨ ਪਾਯੋ ਜਾਇ।
ਤਊ ਤਿਹਾਰੀ ਕ੍ਰਿਪਾ ਤੇ, ਕਛੁ ਕਛੁ, ਕਹੋਂ ਬਨਾਇ !!੪੪

* * * * * *

ਪ੍ਰਥਮ ਧਯਾਇ ਸ੍ਰੀ ਭਗਤੀ, ਬਰਨੌਂ ਤ੍ਰਿਯਾ-ਪ੍ਰਸੰਗ।
ਮੋ ਘਟ ਮੈ ਤੁਮ ਹ੍ਵੈ ਨਦੀ, ਉਪਜਹੁ ਬਾਕ-ਤ੍ਰੰਗ ॥ ੪੬

੧–ਤਰਣ ਨਾ ਜਾਨਣ ਵਾਲਾ, ਮਣਤਾਰੂ। ੨–ਸਮੁੰਦਰ। ੩–ਬੇੜੀ, ਕਿਸ਼ਤੀ। ੪–ਗੂੰਗਾ। ੫–ਪਿੰਗਲਾ। ੬–ਪ੍ਰਬਤ 'ਤੇ। ੭–ਬੋਲ੍ਹਾ, ਡੋਰਾ। ੮–ਬਾਜ਼ਾਰ ਦਾ ਭਾਉ; ਯਾ ਪੂਜਾ ਦੀ ਸਾਮੱਗਰੀ।



ਸ੍ਵੈਯਾ

ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ,
ਗਰੀਬਨਿਵਾਜ ਨ ਦੂਸਰ ਤੋ ਸੋਂ !
ਭੂਲ ਛਿਮੋ ਹਮਰੀ ਪ੍ਰਭੁ ਆਪੁਨ,
ਭੂਲਹਾਰ ਕਹੂੰ ਕੋਊ ਮੋ ਸੋਂ ?
ਸੇਵ ਕਰੈਂ ਤੁਮਰੀ, ਤਿਨ ਕੇ ਛਿਨ ਮੈ
ਧਨ ਲਾਗਤ ਧਾਮ ਭਰੇ ਸੋਂ।
ਯਾ ਕਲਿ ਮੈਂ ਸਭ ਕਾਲ-ਕ੍ਰਿਪਾਨ ਕੀ,
ਭਾਰੀ ਭੁਜਾਨ ਕੋ ਭਾਰੀ ਭਰੋਸੋ ॥੪੭

ਇਨ੍ਹਾਂ ਵਿੱਚੋਂ ੪੩ ਤੇ ੪੭ ਅੰਕ ਵਾਲੇ ਛੰਦ, 'ਬਿਚਿੱਤ੍ਰ ਨਾਟਕ ਗ੍ਰੰਥ' ਦੇ ਰਚਣਹਾਰ ਨੇ, ਆਪਣੇ ਵੰਸ ਤੇ ਕਵਿ-ਜਾਮੇ ਜੀ ਕਥਾ ਦਸ-ਦਿਆਂ; ਉਥਾਨਕਾ* ਤੇ ਮੰਗਲਾ ਚਰਨ† ਵਿਚ ਭੀ ਨਾਉਂ-ਗਣਾਵੇਂ ਫਰਕ ਨਾਲ ਵਰਤ ਲਏ ਹਨ। ਅਰੁ ੪੬ਵੇਂ ਛੰਦ ਵਿਚ 'ਤ੍ਰਿਯਾ-(ਇਸਤ੍ਰੀ) ਚਰਿਤ੍ਰ' ਵਰਣਨ ਕਰਨ ਵਾਸਤੇ ਆਪਣੇ ਇਸਟ ਦੇਵ ਪਾਸੋਂ ਸਹਾਯਤਾ ਮੰਗ ਰਹੇ ਹਨ। ਸਾਰਾ ਗ੍ਰੰਥ ਤਿਆਰ ਕਰਕੇ, ਅੰਤਲੀ ਬੇਨਤੀ ਵਿਚ ਇਸਟ ਦੇਵ ਦੀ ਕ੍ਰਿਤੱਗਜਤਾ ਪ੍ਰਗਟ ਕਰਦੇ ਹੋਏ, ਮੰਨਦੇ ਹਨ; ਕਿ–

"ਕ੍ਰਿਪਾ ਕਰੀ ਹਮ ਪਰ ਜਗ-ਮਾਤਾ।
ਗ੍ਰੰਥ ਕਰਾ ਪੂਰਨ ਸੁਭ-ਰਾਤਾ।...॥੪੦੨
ਸ੍ਰੀ ਅਸਿ-ਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤਕਾਲਾ।..."੪੦੩

ਇਸੇ ਅੰਤਿਕਾ ਵਿਚ ਆਪ ਅਪਣੀ ਜਾਣ-ਪਛਾਣ ਇਸ ਤਰ੍ਹਾਂ ਕਰਾਉਂਦੇ ਹਨ:-

*ਅਧਿਆਇ ਦੂਜਾ, ਛੰਦ ਦੂਜਾ।
†ਅਧਿਆਇ ਪਹਿਲਾ, ਛੰਦ ੯੨ਵਾਂ।

ਹਮਰੇ ਦੁਸਟ ਸਭੈ ਤੁਮ ਘਾਵਹੁ!
ਆਪ ਹਾਥ ਦੈ ਮੋਹਿ ਬਚਾਵਹੁ!
ਸੁਖੀ ਬਸੈ ਮੋਰੋ ਪਰਿਵਾਰਾ;
ਸੇਵਕ, ਸਿਖਜ ਸਭੈ ਕਰਤਾਰਾ ॥੩੭੮

* * * *

ਤੁਮਹਿ ਛਾਡਿ ਕੋਈ ਅਵਰ ਨ ਧਜਾਊਂ।
ਜੋ ਬਰੁ ਚਾਹੋਂ, ਸੁ ਤੁਮ ਤੇ ਪਾਊਂ।
ਸੇਵਕ ਸਿੱਖਯ ਹਮਾਰੇ ਤਾਰਿਯਹਿ।
ਚੁਨਿ ਚੁਨਿ ਸੱਤ੍ਰ ਹਮਾਰੇ ਮਾਰਿਯਹਿ ॥੩੯੦

* * * *

ਜਵਨ ਕਾਲ ਜੋਗੀ ਸ਼ਿਵ ਕੀਓ;
ਬੇਦ-ਰਾਜ ਬ੍ਰਹਮਾ ਜੂ ਥੀਓ;
ਜਵਨ ਕਾਲ ਸਭ ਲੋਕ ਸਵਾਰਾ;
ਨਮਸਕਾਰ ਹੈ ਤਾਹਿੰ ਹਮਾਰਾ ॥੩੯੪
ਜਵਨ ਕਾਲ ਸਭ ਜਗਤ ਬਨਾਯੋ;
ਦੇਵ, ਦੈਤ, ਜੱਛਨ ਉਪਜਾਯੋ;
ਆਦਿ ਅੰਤਿ ਏਕੈ ਅਵਤਾਰਾ;
ਸੋਈ 'ਗੁਰੂ' ਸਮਝਿਯਹੁ ਹਮਾਰਾ ॥੩੯੫॥–ਆਦਿਕ।

* * * *

ਇਨ੍ਹਾਂ ਛੰਦਾਂ ਤੋਂ ਸਾਫ ਸਿੱਧ ਹੋ ਜਾਂਦਾ ਹੈ; ਕਿ ਕਵਿ 'ਰਾਮ' ਜੀ ਦੇ ਪਰਿਵਾਰ ਵਿਚ 'ਸਿਖ' ਤੇ 'ਸੇਵਕ' ਭੀ ਸ਼ਾਮਿਲ ਹਨ; ਜਿਨ੍ਹਾਂ ਦੀ ਰੱਖਿਆ ਵਾਸਤੇ ਆਪਣੇ ਇਸਟ 'ਅਸਿਧੁਜ' ਪਾਸ ਪ੍ਰਾਰਥਨਾ ਕਰ ਰਹੇ ਹਨ। ਉਨ੍ਹਾਂ ਦਾ ਇਸਟ 'ਗੁਰੂ', ਉਹੋ ਸਿਰਜਨਹਾਰ ਕਰਤਾਰ ਹੈ; ਜਿਸ ਨੇ ਬ੍ਰਹਮਾ, ਵਿਸਨੁ, ਸ਼ਿਵ, ਦੇਵਤੇ, ਦੈਂਤ ਤੇ ਜੱਛ ਆਦਿ ਸਾਰੇ ਵੱਡੇ-ਵਡੇਰੇ ਸਾਜੇ ਹਨ। ਦਸੇ ਗੁਰੂ-ਜਾਮੇ ਚੂੰਕਿ ਕਵਿ ਸ਼੍ਰੋਮਣੀ ਦੇ ਆਪਣੇ ਹੀ ਵਟਾਏ ਰੂਪ ਹਨ; ਇਸ ਲਈ ਇਨ੍ਹਾਂ ਚੋਂ ਕਿਸੇ ਗੁਰੂ-ਜਾਮੇ–'ਨਾਨਕ ਰਾਇ' ਯਾ 'ਤੇਗ ਬਹਾਦੁਰ' ਨੂੰ ਆਪਣਾ 'ਗੁਰੂ' ਨਹੀਂ ਦੱਸ ਰਹੇ; ਜਿਹਾ



ਕਿ ਹੋਰਨਾ ਸਾਰੇ ਦਰਬਾਰੀ ਕਵੀਆਂ–ਕੁਵਰੇਸ਼ ਤੇ ਸੈਨਾਪਤਿ 'ਖਾਲਸਾ' ਆਦਿ–ਨੇ ਦਸਾਂ ਹੀ ਗੁਰੂ-ਜਾਮਿਆਂ ਦੇ ਨਾਮ ਗਿਣਕੇ ਨਮਸਕਾਰਾ-ਤਮਕ ਮੰਗਲ ਲਿਖੇ ਹਨ।

ਇਸ ਤੋਂ ਬਿਨਾਂ ਗ੍ਰੰਥ-ਕਰਤਾ ਜੀ ਨੇ ੧੦੯ਵੇਂ ਚਰਿਤ੍ਰ ਦੇ ਹੇਠ ਲਿਖੇ ਛੰਦਾਂ ਵਿਚਿ, ਆਪਣੇ ਦੋਵੇਂ ਉੱਪਨਾਮ–'ਰਾਮ' ਤੇ 'ਸਜਾਮ' ਵਰਤਕੇ; ਇਸ ਨਾਮ ਦੇ ਭਰਮ-ਭੁਲੇਖੇ ਨੂੰ ਵੀ ਦੂਰ ਕਰ ਦਿੱਤਾ ਹੈ:–

(ੳ) ਛੋਰੇ ਹੈਂ ਬੰਦ ਅਨੂਪਮ ਸੁੰਦਰਿ,
ਪਾਨ ਚਬਾਇ ਸਿੰਗਾਰ ਬਨਾਯੋ।
ਅੰਜਨ ਆਂਜਿ ਦੁਹੂੰ ਅਖਿਯਾਨ,
ਸੁ ਭਾਲ ਮੈ ਕੇਸਰਿ ਲਾਲ ਲਗਾਯੋ।
ਝੂਮਕ ਦੇਤ ਝੁਕੈਂ ਝੁਮਕੇ,
'ਕਵਿ ਰਾਮ' ਸੁ ਭਾਵ ਭਲੋ ਲਖਿ ਪਾਯੋ।
ਮਾਨਹੁ ਸੌਤਨ ਕੇ ਮਨ ਕੌਂ ਇਕ ਬਾਰ ਹੀ,
ਬਾਂਧਕੈ ਜੇਲ ਚਲਾਯੋ ॥ ੧੯
(ਅ) ਸੀਸ ਫਬੈ ਕਲਗੀ-ਤੁਰਰੋ,
ਸੁਭ ਲਾਲਨ ਕੋ ਸਰਪੇਚ ਸੁਹਾਯੋ!
ਹਾਰ ਅਪਾਰ ਧਰੇ ਉਰ ਮੈ,
ਮਨ ਦੇਖਿ ਮਨੋਜਵ ਕੋ ਬਿਰਮਾਯੋ।
ਬੀਰੀ ਚਬਾਤ ਕਛੂ ਮੁਸਕਾਤ,
ਬੰਧੇ ਗਜਗਾਹ ਤੁਰੰਗ ਨਚਾਯੋ।
'ਸਜਾਮ ਭਨੈ ਮਹਿ ਲੋਕ ਕੀ ਮਾਨਹੁ,
ਮਾਨਨਿ ਕੋ ਮਨੁ ਮੋਹਨਿ ਆਯੋ ॥ ੨੨

(੫) 'ਚਰਿਤ੍ਰੋ ਪਾਖਜਾਨ' ਦੇ ਇੱਕੜ-ਦੁੱਕੜ ਛੰਦਾਂ ਵਿੱਚ ਕਵਿ ਚੂੜਾ ਮਣਿ ਸਤਿਗੁਰੂ ਨੇ ਆਪਣੇ ਨਾਮ 'ਗੋਬਿੰਦ' ਅਰੁ ਉੱਪਨਾਮ 'ਸਜਾਮ' ਦਾ ਮਸਾਰਥੀ ਤੇ ਸਮਤੋਲ ਪਦ 'ਕਾਲ' ਭੀ, ਛਾਪ ਦੇ ਤੌਰ ਪੁਰ ਇਸਤੇ-ਮਾਲ ਕੀਤਾ ਹੈ। ਜਿਸ ਤੋਂ ਕਿਸੇ ੨ ਸੱਜਨ ਨੂੰ ਇਹ ਭਰਮ ਪੈ ਜਾਂਦਾ ਇ, ਕਿ ਇਸ ਦਾ ਲਿਖਾਰੀ 'ਕਾਲੀਦਾਸ' ਯਾ 'ਕਾਲੀ ਚਰਨ' ਦਰਬਾਰੀ ਕਵੀ ਹੋਊ! ਪਰ ਇਸ ਸ਼ਬਦ ਦੇ ਲੱਲੇ ਅਖਰ ਨੂੰ ਸਿਹਾਰੀ ( ਿ) ਮਾਤ੍ਰਾ ਕਿਤੇ ਬੀ ਨਹੀਂ ਲੱਗੀ। ਜਿਸ ਤੋਂ ਬਿਨਾਂ ਇਸ ਨੂੰ 'ਕਾਲੀ' ਬਨਾਉਣਾ

ਅਸੰਭਵ ਹੈ। ਅਸਲ ਵਿਚ ਇਹ ਸਾਰੇ ਨਾਮ-ਅਕਾਲਪੁਰਖ (ਗੋਬਿੰਦ) ਦੇ ਬੋਧਕ ਹਨ; ਅਰੁ ਹਮ-ਮੱਾਨੀ ਤੇ ਹਮ-ਵਜ਼ਨ ਹੋਣ ਕਰਕੇ, ਕਵਿ ਸ਼੍ਰੋਮਣਿ ਨੇ ਅਪਣੇ ਅਸਲ ਨਾਮ ਗੋਬਿੰਦ-ਦਾਸ (ਯਾ ਰਾਇ) ਦੇ ਥਾਂ ਵਰਤ ਲਏ ਹਨ। ਹੇਠ ਲਿਖੇ ਛੰਦਾਂ ਵਿਚ ਇਨ੍ਹਾਂ ਦੀ ਵਰਤੋਂ, ਗ੍ਰੰਥ-ਕਰਤਾ ਜੀ ਦੀ ਮਨਸ਼ਾ ਤੇ ਮਨੋਰਥ ਚੰਗ੍ਹੰ ਸਮਝਾ ਦੇਂਦੀ ਹੈ:–

(੧) ਭਈ ਜੀਤ ਮੇਰੀ। ਕ੍ਰਿਪਾ 'ਕਾਲ' ਕੇਰੀ ॥ ੩੪
('ਅਪਨੀ ਕਥਾ'–ਅ: ੮ਵਾਂ)

(੨) ਆਜ ਸਭੋਂ ਮਰਿ ਹੋਂ ਟਰਿ ਹੋਂ ਨਹੀ,
'ਸਜਾਮ' ਭਨੈ ਮੁਹਿ 'ਰਾਮ'ਦੁਹਾਈ॥੪੧॥੧੯੯੩

(੩) ਨਾਰਦ ਸਕ੍ਰ ਸਦਾ ਸ਼ਿਵ ਬਜ਼ਾਸ,
ਇਤੋ ਗੁਨ 'ਸਜਾਮ' ਕੋ ਗਾਇ ਸੁਨਾਯੋ।
'ਸਜਾਮ' ਭਨੈ ਤੁਮ ਹੀ ਨ ਕਹੋ,
ਬਿਨ ਪ੍ਰੇਮ ਕਿਨੀ 'ਬ੍ਰਿਜਨਾਥ' ਰਿਝਾਯੋ? ੨੨੩੮
(ਕ੍ਰਿਸਨ ਕਥਾ)

(੪) ਸਭ ਸਖੀਆਂ ਹਰਖਤ ਭਈ ਕਾਤੁਰ ਭਈ ਨ ਕੋਇ।
ਜੁੱਧ-ਕਾਜ ਸਭ ਹੀ ਚਲੀ, 'ਕਾਲ' ਕਰੈ ਸੋ ਹੋਇ ॥ ੨੨
(ਚਰਿਤ੍ਰ ੧੨੮)

(੫) ਪਾਪ ਕਰੇ ਬਿਨੁ ਕਜੋਂ ਬਚੈ; ਬਚੈ ਬਚਾਵੈ 'ਰਾਮ'॥੧੯
(ਚਰਿਤ੍ਰ ੧੮੩)

(੬) ਵਹਿ ਚਰਿਤ੍ਰ ਤਾ ਕੋ ਲਖੈ, ਜਾ ਕੋ 'ਸਜਾਮ' ਸਹਾਇ॥੭
(ਚਰਿਤ੍ਰ ੧੯੩)

(੭) ਹੋ ਬੈਠੀ ਗ੍ਰਿਹ ਕੇ ਮਾਂਝ, 'ਗੋਬਿੰਦ' ਗੁਨ ਗਾਵਈ॥੧੯
(ਚਰਿਤ੍ਰ ੨੪੨)

ਇਨ੍ਹਾਂ ਛੇਕੜਲੇ ਚਾਰ ਛੰਦਾਂ ਵਿੱਚ 'ਕਾਲ' 'ਰਾਮ', 'ਸਜਾਮ' ਤੇ 'ਗੋਬਿੰਦ' ਸ਼ਬਦ, ਜਿੱਥੇ 'ਵਾਹਗੁਰੂ' ਦੇ ਬੋਧਕ ਹਨ; ਓਥੇ ਗ੍ਰੰਥ-ਕਰਤਾ ਜੀ ਦੇ ਆਪਣੇ ਨਾਮ ਦੀ ਪ੍ਰਤਿਨਿਧਤਾ ਭੀ ਕਰਦੇ ਹਨ। ਠੀਕ ਉਸੇ ਤਰ੍ਹਾਂ; ਜੀਕੁਣ 'ਹਿਤੁਪਦੇਸ਼-ਭਾਖਾ' ਦੇ ਲਿਖਾਰੀ ਕਵਿ 'ਤਨਸੁਖ' ਨੇ ਇਨ੍ਹਾਂ ਵਾਕਾਂ ਵਿਚ ਕਾਵਜ-ਚਤੁਰਾਈ ਦਿਖਾਈ ਹੈ:–



'ਤਨਸੁਖ' ਹੋਇ ਨੈਨ ਦੇਖਤ ਹੀ,
ਦੇਹੁ ਦਰਸ ਦੁਖੁ ਰਹੈ ਨ ਕੋਈ।

ਅਤੇ––'ਤਨਸੁਖ' 'ਮਨ-ਸੁਖ, ਨੈਨਸੁਖ......॥–ਆਦਿ ॥

ਪਰਮਾਤਮਾਂ ਦੇ ਇਨ੍ਹਾਂ ਨਾਵਾਂ ਦੀ ਅਭੇਦਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ, ਭਗਤ ਨਾਮਦੇਵ ਨੇ ਭੀ ਦਰਸਾਈ ਹੈ:–

ਸੰਤਾਂ ਮੱਧੇ 'ਗੋਬਿੰਦ' ਆਛੈ; ਗੋਕਲ ਮੱਧੇ 'ਸਿਆਮ' ਗੋ।
ਨਾਮੇ ਮੱਧੇ 'ਰਾਮੁ' ਆਛੈ, 'ਰਾਮ' 'ਸਿਆਮ' 'ਗੋਬਿੰਦ' ਗੋ॥੪॥੩
(ਰਾਗੁ ਟੋਡੀ)

ਸੋ, ਇਹ ਸਾਰੇ ਸ਼ਬਦ, ਵੱਖੋ ਵੱਖ ਵਿਅਕਤੀਆਂ ਦੇ ਨਾਮ ਕਦਾ-ਚਿਤ ਨਹੀਂ; ਸਗੋਂ ਗ੍ਰੰਥ ਰਚਣਹਾਰ ਨੇ ਕਾਵਜ ਸੁਹਣੱਪ ਵਧਾਉਣ ਲਈ ਆਪਣੇ ਨਾਮ 'ਗੋਬਿੰਦ' ਦੇ ਹਮ-ਪੱਲਾ (ਸਮਤੋਲ ਤੇ ਸਮਾਰਥੀ) ਅਨੇਕ ਸ਼ਬਦ ਵਰਤ ਕੇ, ਹੁਨਰ-ਚਮਤਕਾਰ ਵਿਖਾਇਆ ਹੈ। 'ਕਾਲ' ਤੇ 'ਹਰਿ' ਨਾਮ ਦੇ ਕੋਈ ਕਵੀ, ਸ੍ਰੀ ਦਸਮੇਸ਼ ਜੀ ਦੇ ਦਰਬਾਰੀ ਕਵੀਆਂ ਦੀ ਕਿਸੇ ਨਵੀਂ ਪੁਰਾਣੀ ਨਾਮਾਵਲੀ (ਲਿਸਟ) ਵਿੱਚ ਸ਼ਾਮਿਲ ਭੀ ਨਹੀਂ। ਨਵੇਂ ਕਵੀ-ਨਾਮ ਘੜਨ ਦਾ ਹੋਰ ਕਿਸੇ ਨੂੰ ਹੁਣ ਅਧਿਕਾਰ ਹੀ ਨਹੀਂ। ਨਾਲੇ 'ਕਾਲ' ਜਿਹਾ ਕੁਰਖ਼ਤ ਤੇ ਭਿਆਨਕ ਨਾਮ ਤਾਂ ਆਪਣੇ ਪੁੱਤ੍ਰ ਯਾ ਖ਼ੁਦ ਆਪਣੇ ਲਈ, ਕੋਈ ਪਸੰਦ ਹੀ ਨਹੀਂ ਕਰਦਾ। ਫਿਰ ਭੀ ਸਾਹਿਬਾਂ ਇਹ ਉਪਨਾਮ, ਇਕੋ ਤਰ੍ਹਾਂ ਦੇ ਅਨੇਕਾਂ ਛੰਦਾਂ ਵਿੱਚ ਵਰਤਕੇ, ਸ਼ੰਕਾਵਾਦੀਆਂ ਦੀ ਜ਼ਬਾਨ ਬੰਦੀ ਕਰ ਦਿੱਤੀ ਹੈ:–

ਬਿਆਹ ਭਯੋ 'ਬਲਦੇਵ' ਕੋ, ਨਾਮ 'ਰੇਵਤੀ' ਸੰਗ।
ਸੁਕਬਿ 'ਰਾਮ' ਪੂਰਨ ਭਯੋ, ਤਬ ਹੀ ਕਥਾ ਪ੍ਰਸੰਗ ॥੪੭੯੬*
(ਕ੍ਰਿਸ਼ਨ ਕਥਾ)

ਅਧਿਕ ਮਾਨਿ ਸੁਖੁ ਘਰਿ ਗਯੋ, ਰਾਵ ਅਹੀਰਨ ਸੰਗ।
ਯੋਂ ਕਹਿ ਮੰਤ੍ਰੀ ਨ੍ਰਿਪਤਿ ਪ੍ਰਤਿ ਪੂਰਨ ਕਿਯੋ ਪ੍ਰਸੰਗ॥੧੩
...'ਰਾਮ' ਭਨੈ: ਤਿਨ ਤ੍ਰਿਯ ਭਏ, ਅਧਿਕ ਬਢਾਯੋ ਨੇਹ॥੧੪
(ਚਰਿਤ੍ਰ ੨੯ਵਾਂ)

---

*ਇਹ ਅੰਕ ਪਟਨੇ ਸਾਹਿਬ ਵਾਲੀ ਬੀੜ ਦਾ ਇ; ਛਾਪੇ ਦੀ ਬੀੜ ਵਿੱਚ ਇਸ ਦਾ ਨੰਬਰ ੧੯੬੭ ਹੈ।

ਜੂਝਿ ਮਰੀ ਪ੍ਰਿਯ-ਪੀਰਿ ਤ੍ਰਿਯ, ਤਨਿਕੁ ਨ ਮੋਰਯੋ ਅੰਗ ।
ਸੁਕਬਿ 'ਸਜਾਮ' ਪੂਰਨ ਭਯੋ, ਤਬੀ ਹੀ ਕਥਾ ਪ੍ਰਸੰਗ ॥੨੨

(ਚਰਿਤ੍ਰ ੧੨੨ਵਾਂ)

ਅਤਿ ਬਲ ਕੈ 'ਭਾਟੀ' ਜੁਝਯੋ, ਤਨਿਕ ਨ ਮੋਰਯੋ ਅੰਗ ।
ਸੁਕਬਿ 'ਕਾਲ' ਪੂਰਨ ਭਯੋ, ਤਬ ਹੀ ਕਥਾ ਪ੍ਰਸੰਗ ॥੨੯

(ਚਰਿਤ੍ਰ ੧੯੫)

ਅਛਲ ਛੈਲ ਛੈਲੀ ਛਲਯੋ, ਇਹ ਚਰਿਤ੍ਰ ਕੇ ਸੰਗ ।
ਸੁਕਬਿ 'ਕਾਲ' ਤਬ ਹੀ ਭਯੋ, ਪੂਰਨ ਕਥਾ ਪ੍ਰਸੰਗ ॥੫੨

(ਚਰਿਤ੍ਰ ੨੧੭)

ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੌ ਗਈ ।
ਹੋ, ਸੁਕਬਿ 'ਸਜਾਮ', ਇਹ ਕਥਾ ਤਬੈ ਪੂਰਨ ਭਈ ॥੧੧

(ਚਰਿਤ੍ਰ ੨੨੭)

ਇਹ ਛਲਿ ਮਾਰਾ ਤਾਹਿ ਕੌ, ਜੋ ਨ ਰਮਾ ਤਿਹ ਸੰਗ ।
ਸੁਕਬਿ 'ਸਜਾਮ', ਪੂਰਨ ਭਯੋ, ਤਬ ਹੀ ਕਥਾ ਪ੍ਰਸੰਗ ॥੧੨

(ਚਰਿਤ੍ਰ ੩੯੬)

ਬੀਰਮ ਦੇ ਰਾਜਾ ਨਿਮਿਤਿ, 'ਬੇਗਮਿ' ਤਜੇ ਪਰਾਨ ।
ਸੁਕਬਿ 'ਸਜਾਮ' ਯਾ ਕਥਾ ਕੋ, ਤਬ ਹੀ ਭਯੋ ਨਿਦਾਨ ॥੪੭

(ਚਰਿਤ੍ਰ ੩੩੬)

ਇਹ ਬਿਧਿ ਛਲਿ ਪਿਤੁ-ਮਾਤ ਕਹ, ਗਈ ਮਿਤ੍ਰ ਕੇ ਸੰਗ ।
ਸੁਕਬਿ 'ਸਜਾਮ' ਪੂਰਨ ਭਯੋ, ਤਬ ਹੀ ਕਥਾ ਪ੍ਰਸੰਗ ॥੧੦

(ਚਰਿਤ੍ਰ ੪੦੧)

ਲਓ ਜੀ! ਹੁਣ ਬੀ ਜੇ ਕਿਸੇ ਨੂੰ ਸਤਿਗੁਰਾਂ ਦੇ ਬਚਨ ਪਰ ਅਮੱਨਾ ਨਾ ਆਵੇ; ਤਾਂ ਉਹ ਜਿੱਦਲ ਹੋਊ; ਯਾ ਉਸ ਘਟਿ ਮਤਿ ਹੀ ਨਹੀਂ ਹੋਣੀ । ਸਹੀ ਗੱਲ ਤਾਂ ਇਹੋ ਹੈ, ਕਿ ਸਤਿਗੁਰਾਂ ਨੇ 'ਬਿਚਿਤ੍ਰ ਨਾਟਕ' ਤੇ 'ਗਿਆਨ ਪ੍ਰਬੋਧ' ਦੋਵੇਂ ਗ੍ਰੰਥ, ਜਿਨ੍ਹਾਂ ਦੇ ਸਮੁੱਚੇ ਸੈਂਚੇ ਦਾ ਨਾਮ 'ਦਸਵੇਂ ਪਾਤਿਸ਼ਾਹ ਕਾ ਗ੍ਰੰਥ' ਪ੍ਰਸਿੱਧ ਹੋ ਗਿਆ ਹੈ; ਸਿੱਖਾਂ ਨੂੰ 'ਸੂਰੇ-ਸੰਤ' ਤੇ 'ਰਸਕ-ਬੈਰਾਗੀ' ਪੂਰਨ ਪੁਰਖ (ਮੁਕੰਮਲ ਇਨਸਾਨ) ਬਨਾਉਣ ਲਈ, ਖ਼ੁਦ ਅਣਥੱਕ ਖੇਚਲ ਕਰਕੇ ਰਚੇ ਹਨ । ਕਿਸੇ ਹੋਰ



ਦਰਬਾਰੀ ਕਵੀ–ਯਾ ਕਵੀਆਂ–ਦਾ ਇਨ੍ਹਾਂ ਨਾਲ ਕੋਈ ਲਾਗਾ-ਦੇਕਾ ਨਹੀਂ । ਜੇ ਹੁੰਦਾ, ਤਾਂ ਗੁਰੂ ਜੀ "ਹਉਂ ਕਹਯੋ !" ਯਾ "ਮੈ ਰਚਯੋ!" ਆਦਿ ਬਚਨ ਕਦੀ ਨਾਂ ਕਹਿੰਦੇ । ਅਤੇ ਨਾਂ ਹੀ ਹੋਰਨਾਂ ਕਵੀਆਂ ਦੀ ਰਚਨਾਂ, ਅਪਣਾ ਨਾਮ ਯਾ ਉਪਨਾਮ ਦੇ ਕੇ, ਗ੍ਰੰਥ ਵਿਚ ਸ਼ਾਮਿਲ ਹੀ ਕਰਦੇ ।

ਗੁਰੂ ਸਾਹਿਬਾਂ ਦਾ ਇਹ ਦਸਤੂਰ ਤਾਂ ਜ਼ਰੂਰ ਰਿਹਾ ਹੈ, ਕਿ ਉਹ ਹੋਰਨਾਂ ਦੀ ਰਚਨਾਂ ਦੇ ਟੁਰੇ ਆ ਰਹੇ ਸਿਲਸਿਲੇ ਵਿਚ, ਉਨ੍ਹਾਂ ਦੇ ਹੀ ਨਾਮ ਨਾਲ ਲੋੜੀਂਦੀਆਂ ਸਿਧਾਂਤਕ ਸੋਧਾਂ ਕਰਕੇ, ਪਛਾਣ ਹਿਤੁ 'ਮਹਲਾ ੫', 'ਮ: ੧' ਤੇ 'ਮ: ੩' ਆਦਿ ਲਿਖ ਦੇਂਦੇ ਸਨ । ਭਗਤ ਕਬੀਰ ਧੰਨਾਂ, ਸੂਰਦਾਸ ਤੇ ਸ਼ੇਖ ਫਰੀਦ ਜੀ ਦੀ ਬਾਣੀ ਵਿਚ ਅਜੇਹੀਆਂ ਮਿਸਾਲਾਂ ਅਨੇਕਾਂ ਮਿਲਦੀਆਂ ਹਨ । ਐਪਰ ਕਿਸੇ ਦੂਜੇ ਦੀ ਰਚਨਾਂ ਵਿਚ ਆਪਣਾ ਨਾਮ ਯਾ 'ਛਾਪ' ਦੇਣ, ਤੇ ਉਸ ਨੂੰ ਆਪਣੀ ਰਚੀ ਦੱਸਣ ਦੀ ਗਲਤੀ ਗੁਰੂ ਸਾਹਿਬ ਤੋਂ ਹੋਈ, ਕੋਈ ਸਿੱਧ ਨਹੀਂ ਕਰ ਸਕਦਾ ।

ਦਸਵੇਂ ਪਾਤਿਸ਼ਾਹ ਖ਼ੁਦ ਧੁਰੰਧਰ ਜਮਾਂਦਰੂ ਕਵੀ ਤੇ ਸ਼ਿਰੋਮਣਿ ਵਿੱਦਵਾਨ ਸਨ; ਆਪ ਦੀ ਜ਼ਾਤ-ਪਾਕ ਬਾਰੇ ਇਹੋ ਜਹੀ ਸ਼ੱਕ ਕਰਨਾ ਪਰਲੇ ਦਰਜੇ ਦੀ ਬੇ-ਇਨਸਾਫੀ ਤੇ ਬੇ-ਯਕੀਨੀ ਹੈ ।

(੬) ਸਤਿਗੁਰਾਂ ਦੇ ਦਰਬਾਰ ਵਿੱਚ ਪੰਜਵੇਂ ਪਾਤਿਸ਼ਾਹ ਦੇ ਸਮੇਂ ਤੋਂ ਚੰਗੇ ਲਿਖਾਰੀ ਤੇ ਕਵੀਜਨ ਸੋਭਾ ਤੇ ਆਦਰ-ਮਾਣ ਪਾਉਂਦੇ ਆ ਰਹੇ ਸਨ । ਇਸੇ ਤਰਾਂ ਦਸਮੇਸ਼ ਜੀ ਦੇ ਆਸਰਿਤ ਭੀ ਅਨੇਕਾਂ ਵਿੱਦਵਾਨ ਕਵੀ ਤੇ ਲਿਖਾਰੀ ਜ਼ਰੂਰ ਹੈਸਨ ! ਇਨ੍ਹਾਂ ਦੀ ਸਾਖ, ਸਾਹਿਬਾਂ ਦੇ ਸਮਕਾਲੀ ਸਿਖ ਕਵੀ, ਤਨਸੁਖ 'ਲਾਹੌਰੀ' ਨੇ ਆਪਣੀ ਰਚੀ ਪੋਥੀ 'ਹਿਤੋਪਦੇਸ-ਭਾਖਾ' ਵਿਚ ਭਰੀ ਹੈ । ਅਰੁ ਭਾਈ ਸੰਤੋਖ ਸਿੰਘ ਨੇ 'ਸ੍ਰੀ ਗੁਰ-ਪ੍ਰਤਾਪ ਸੂਰਜ' ਵਿੱਚ ਕਈਆਂ ਦੀ ਕਵਿਤਾ ਦੇ ਨਮੂਨੇ ਦਿੱਤੇ ਹਨ । ਜਿਨ੍ਹਾਂ ਵਿੱਚੋਂ ਕਈ ਵੰਨਗੀਆਂ ਪਾਠਕ ਪਿੱਛੇ ਪੜ੍ਹ ਆਏ ਹਨ ।

ਇਨ੍ਹਾਂ ਮਾਨਜੋਗ ਵਿਦਵਾਨਾਂ ਦੀ ਗਿਣਤੀ ਕਈ ਵਾਰੀ ਅੱਸੀਹਾਂ ਤੱਕ ਅੱਪੜ ਚੁੱਕੀ ਹੈ । ਸੰਮਤ ੧੭੪੦ ਤੋਂ ਪਹਿਲਾਂ ਬਹੁਤ ਘੱਟ, ਪਰ ੧੭੪੯ ਤੋਂ ੧੭੬੧ ਬਿੱਕ੍ਰਮੀ ਤੱਕ ਬਹੁਤ ਜ਼ਾਦੇ ਕਵਿ-ਸਮਾਜ ਜੁੜ ਜਾਣ ਦੇ ਸਬੂਤ, ਤ੍ਵਾਰੀਖੀ ਤੌਰ ਪੁਰ ਮਿਲਦੇ ਹਨ । ਕਈਆਂ ਕਵੀਆਂ ਦੇ ਰਚੇ ਗ੍ਰੰਥ, ਪੁਸਤਕ, ਮਹਾਰਾਜਾ ਨਰੇਂਦਰ ਸਿੰਘ ਪਟਲੇਸੁਰ ਨੇ ਇਕੱਠੇ ਕਰਕੇ ਸਾਂਭੇ ਹੋਏ ਹਨ । ਭਾਈ ਸਾਹਿਬ ਡਾ: ਵੀਰ ਸਿੰਘ ਜੀ

ਨੇ ਬੀ, ਇਕ ਨਿੱਕੇ ਜਿਹੇ ਪੁਸਤਕ--'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿੱਦਿਆ ਦਰਬਾਰ'—ਵਿੱਚ, ਲੱਭੀ ਰਚਨਾਂ ਦੇ ਨਮੂਨੇ ਇਕੱਤ੍ਰ ਕੀਤੇ ਹਨ। ਸਭਨਾਂ ਦੇ ਵਰਣਨ-ਢੰਗ, ਸ਼ਬਦ-ਚੋਣ ਆਦਿ ਸਾਹਿਤਕ ਗੁਣ ਆਪੋ ਆਪਣੇ ਹਨ। ਵੱਖੋ ਵੱਖ ਰਚਣਹਾਰ ਪਛਾਣੇ ਭੀ ਜਾਂਦੇ ਨਿ; ਪਰ ਕਿਸੇ ਦੀ ਬੀ ਰਚਨਾ-ਸ਼ੈਲੀ, ਰਵਾਨੀ, ਤੇ ਵਾਕ-ਚੁਸਤੀ ਦਸਵੇਂ ਪਾਤਿਸ਼ਾਹ ਨਾਲ ਨਹੀਂ ਮਿਲਦੀ। ਇਸ ਗੱਲ ਦਾ ਨਿਰਣਾ, ਸਭਨਾਂ ਦਾ ਪਾਠ ਕਰਦਿਆਂ ਸਾਰ ਹੋ ਜਾਂਦਾ ਹੈ।

ਗੁਰੁ-ਆਗਿਆ ਪਾਕੇ ਜਿਨ੍ਹਾਂ ਵਿੱਦਵਾਨਾਂ ਪੁਸਤਕ ਲਿਖੇ ਹਨ, ਸਭਨਾਂ, ਆਪਣੀ ਪੋਥੀ ਦੇ ਆਦਿ-ਅੰਤ, ਸਤਿਗੁਰਾਂ ਵੱਲੋਂ ਪ੍ਰਾਪਤਿ ਹੋਏ ਧਨੁ-ਮਾਨੁ ਦਾ ਜ਼ਿਕਰ, ਬੜੇ ਚਾਉ ਤੇ ਸਤਿਕਾਰ ਨਾਲ ਕੀਤਾ ਹੈ। ਮੰਗਲਾ-ਚਰਨ ਵਿੱਚ ਸਤਿਗੁਰਾਂ ਦੇ ਸੁਤੋਤ੍ਰ ਭੀ ਗਾਏ ਹਨ। ਲੇਕਿਨ 'ਦਸਵੇਂ ਪਾਤਿਸ਼ਾਹ ਦੇ ਗ੍ਰੰਥ' ਵਿੱਚ ਇਜੇਹੀ ਕੋਈ ਗੱਲ ਨਹੀਂ। ਸਗੋਂ ਇਸ ਦੇ ਉਲਟਿ, ਹਰ ਥਾਂ ਕੇਵਲ ਅਕਾਲ ਪੁਰਖ ਦਾ ਸੁਤੋਤ੍ਰ ਤੇ ਧੰਨਿਵਾਦ ਹੈ। ਆਪਣਾ ਗੁਰੂ--ਬਲਕਿ ਮਾਤ-ਪਿਤਾ ਬੀ--'ਮਹਾਂ ਕਾਲ-ਕਾਲਕਾ' ਹੀ ਦੱਸਿਆ ਹੈ।

(੭) ਦਰਬਾਰੀ ਕਵੀਆਂ ਦੇ ਰਚੇ ਕਿਸੇ ਗ੍ਰੰਥ-ਪੁਸਤਕ ਵਿੱਚ 'ਸ੍ਰੀ ਮੁਖ ਵਾਕ ਪਾਤਿਸ਼ਾਹੀ ੧੦' ਯਾ ਇਸ ਦਾ ਛੋਟਾ ਰੂਪ 'ਪਾਤਿਸ਼ਾਹੀ ੧੦' ਲਿਖਿਆ ਨਹੀਂ ਮਿਲਦਾ। ਜੇ ਕਿਸੇ ਸ਼ਰਧਾਵਾਨ ਸਿੱਖ-ਕਵੀ ਨੇ ਮਗਰੋਂ ਅਪਣੀ ਰਚਨਾ ਸਤਿਗੁਰਾਂ ਦੇ ਚਰਨਾਂ ਵਿਚ ਭੇਟ ਕਰਕੇ, ਇਹ ਵਾਕ ਵਰਤੇ ਹਨ; ਤਾਂ ਉਹ ਰਚਨਾਂ ਖ਼ੁਦ ਹੀ ਅਪਣੇ ਉੱਤੇ ਪਾਇਆ ਪੜਦਾ ਪਾੜ ਦੇਂਦੀਆਂ ਹਨ। ਐਸੇ ਵਿੱਦਵਾਨਾਂ ਭੀ, ਸਤਿਗੁਰਾਂ ਦੇ ਪ੍ਰਸੰਗ-ਬੱਧ ਗ੍ਰੰਥਾਂ ਵਿਚ ਆਪਣੀ ਰਚਨਾਂ ਮਿਲਾਣ ਦੀ ਬੇ-ਅਦਬੀ ਨਹੀਂ ਕੀਤੀ; ਬਿੱਲਕੁੱਲ ਵੱਖਰੇ ਪੁਸਤਕ ਲਿਖੇ ਹਨ। ਹਾਲਾਂ ਕਿ 'ਕ੍ਰਿਸਨ-ਕਥਾ' ਤੇ 'ਗਿਆਨ ਪ੍ਰਬੋਧ ਗ੍ਰੰਥ' ਦੇ 'ਦਾਨ-ਧਰਮ' ਅਧਿਆਉ ਦੇ ਅੰਤਿ ਵਿੱਚ, ਇਹੋ ਜੇਹੀ ਮਿਲਾਵਟ ਵਾਸਤੇ ਗੁੰਜਾਇਸ਼ ਮੌਜੂਦ ਹੈ। 'ਚਰਿੱਤ੍ਰੋ ਪਾਖਯਾਨ' ਵਿਚ ੩੨੫ ਵਾਂ ਚਰਿੱਤ੍ਰ, ੧੯ ਛੰਦ ਰਚ ਕੇ, ਸੁਖੱਲਾ ਹੀ ਪਾਇਆ-ਮਿਲਾਇਆ ਜਾ ਸਕਦਾ ਸੀ।

(੮) ਇਸ ਮਹਾਨ ਗ੍ਰੰਥ ਦਾ ਦੁਬਾਰੇ ਸੰਪਾਦਨ, ਸਤਿਗੁਰਾਂ ਦੇ ਹਜ਼ੂਰੀ ਗੁਰਮੁਖਾਂ ਤੇ ਜ਼ਿੰਮੇਵਾਰ ਵਿੱਦਵਾਨਾਂ ਦੇ ਉਦਮ ਨਾਲ ਤੇ ਉਨ੍ਹਾਂ



ਦੀ ਹੀ ਨਿਗਰਾਨੀ ਵਿੱਚ ਹੋਇਆ ਹੈ। ਉਨ੍ਹਾਂ ਵੱਲੋਂ ਓਪਰੀ ਰਚਨਾ ਦਾ, ਸਤਿਗੁਰਾਂ ਦੀ ਬਾਣੀ ਵਿਚ ਮਿਲਾਏ ਜਾਣ ਦਾ ਸ਼ੁਭਾ ਕਰਨਾ, ਉਚਿੱਤ ਨਹੀਂ। ਮਗਰੋਂ ਕਿਸੇ ਮਿਲਾਵਟ ਕੀਤੀ ਹੋਵੇ, ਇਹ ਸੰਭਵ ਨਹੀਂ; ਅਰੁ ਨਾਂ ਹੀ ਕਿਸੇ ਥਾਂ ਹੋਈ ਸਿੱਧ ਹੁੰਦੀ ਹੈ। ਇਸ ਲਈ ਮਿਲਾਵਟ ਦੇ ਵਹਿਮਾਂ ਵਿਚ ਪੈਣਾ ਕਿਸੇ ਤਰ੍ਹਾਂ ਬੀ ਮੁਨਾਸਬ ਨਹੀਂ।

## ਗ੍ਰੰਥ-ਕਰਤਾ ਦੀ ਹੋਰ ਪਛਾਣ

ਕਿਸੇ ਵਿੱਦਵਾਨ ਲਿਖਾਰੀ ਦੀ ਰਚਨਾਂ ਗਹੁ ਨਾਲ ਵਿਚਾਰਣ ਤੋਂ ਕੁਝ ਲਫਜ਼, ਫਿਕਰੇ, ਮੁਹਾਵਰੇ ਤੇ ਛੰਦ ਆਦਿ ਅਜਿਹੇ ਲੱਭ ਪੈਂਦੇ ਹਨ; ਜਿਨ੍ਹਾਂ ਨੂੰ ਉਸਦੇ ਮੂੰਹ-ਚੜ੍ਹੇ (ਤਕੀਆ ਕਲਾਮ) ਆਖਿਆ ਜਾ ਸਕਦਾ ਇ। ਦਸਵੇਂ ਪਾਤਿਸ਼ਾਹ ਦੇ ਗ੍ਰੰਥਾਂ ਵਿਚ ਇਜੇਹੇ ਪ੍ਰਮਾਣ ਬਥੇਰੇ ਮਿਲਦੇ ਹਨ। ਵੰਨਗੀ ਮਾਤ੍ਰ:-

੧—ਮੂੰਹ ਚੜ੍ਹੇ ਲਫ਼ਜ਼—

(ੳ) 'ਤਨੁ' ਤੇ 'ਭਏ' ਸ਼ਬਦ, ਨਾਲ (ਸਾਥ) ਦੇ ਅਰਥਾਂ ਵਿਚ—

ਜਿਹ ਬਿਧਿ ਮਿਲੀ ਰਾਮ ਸੋਂ ਸੀਤਾ।<br>
ਜੈਸਕ ਚਤੁਰ ਬੇਦ ਤਨੁ ਗੀਤਾ।<br>
ਜੈਸੇ ਮਿਲਤ ਸਿੰਧੁ ਤਨ ਗੰਗਾ।<br>
ਤਜੋਂ ਮਿਲ ਗਈ ਰੁਦ੍ਰ ਕੇ ਸੰਗਾ ॥੨<br>
(ਜਲੰਧਰਾਵਤਾਰ—ਅਧਿ: ੩)

ਏਕ ਦਿਵਸ ਜਾਨਕਿ ਤ੍ਰਿਯ-ਸਿਖਾ;<br>
ਭੀਤ ਭਏ ਰਾਵਣ ਕੌਂਹ ਲਿਖਾ।......੮੪੪<br>
(ਰਾਮ-ਕਥਾ)

ਅਲਪ ਅਹਾਰ ਸੁਲਪ ਸੀ ਨਿੰਦ੍ਰਾ<br>
ਦਇਆ ਛਿਮਾ ਤਨ ਪ੍ਰੀਤਿ।<br>
(ਬਿਚਿੱਤ੍ਰ ਨਾਟਕ-ਅੰਤਿਕਾ—ਰਾਗੁ ਰਾਮਕਲੀ)

'ਰਾਮ' ਭਨੈ : ਤਿਨ ਤ੍ਰਿਯ ਭਏ, ਅਧਿਕ ਬਢਾਯੋ ਨੇਂਹ ॥੧੪<br>
(ਚਰਿਤ੍ਰ ੨੮)

ਹਾਥ ਭਏ ਹੀਰਾ ਮਲਿ ਡਰੈ ।......੨੩

(ਚਰਿਤ੍ਰ ੨੧੭)

ਮਹਾਂ ਕਾਲ ਤਨ ਪੁਨਿ ਰਿਸ ਠਾਨੀ॥......੩੬੮
ਕ੍ਰਿਪਾਦ੍ਰਿਸਟਿ ਤਨ ਜਾਂਹਿ ਨਿਹਰਿ ਹੋ ।
ਤਾਕੇ ਤਾਪੁ ਤਨਿਕ ਮਹਿ ਹਰਿ ਹੋ ।......੩੯੯

(ਚਰਿਤ੍ਰ ੪੦੫)

(ਅ) 'ਤਪੋਧਨ', ਤਪੀਏ (ਤਪੀਸੁਰ) ਦੇ ਮੱਨਿਆਂ ਵਿਚ:—

ਦੇਸਿ ਫਿਰਿਓ ਕਰਿ ਭੇਸ ਤਪੋਧਨ,
ਕੇਸ ਧਰੇ ਨ ਮਿਲੇ ਹਰਿ ਪਿਆਰੇ ।......
॥੧੦।੨੫੨ (ਅਕਾਲ ਉਸਤਤਿ)

ਦੇਖਿ ਤਪੋਧਨ ਕੋਂ ਬਨਿ ਮਾਨਨਿ[1],
ਮੋਹਿ ਰਹੀ ਮਨ ਮੈ ਸੁਖੁ ਪਾਯੋ ॥......੧੨

(ਚਰਿਤ੍ਰ ੧੧੪)

(ੲ) 'ਹਜ਼ਰਤਿ', 'ਪਾਦਸ਼ਾਹ' ਵਾਸਤੇ:—

ਉਦੈਪੁਰੀ, ਖੁਰਰਮ ਕੀ ਨਾਰੀ।
ਹਜ਼ਰਤਿ ਕੋਂ ਪ੍ਰਾਨਨ ਤੇ ਪਜਾਰੀ ॥੧

(ਚਰਿਤ੍ਰ ੧੬੪)

ਤਬ ਹਜ਼ਰਤਿ ਤ੍ਰਿਜ ਐਸੇ ਬਚਨ ਸੁਨਾਯੋ ।......੪

(ਚ. ੧੭੪)

ਜਬ ਯਹਿ ਭਾਂਤਿ ਹਜ਼ਰਤਿਹਿਂ ਭਯੋ ।......॥੧੨

(ਚ. ੧੮੫)

ਹੋ, ਇਨੈ ਬਾਂਹ ਅਪਨੀ ਹਜਰਤਿਹਿਂ ਮਿਲਾਇ ਹੋਂ ॥੧੭

(ਚ. ੨੦੭)

ਬਲੀ ਨਾਸ ਹਜਰਤਿਹਿਂ ਉਚਾਰੋ ॥੩੭

(ਚ. ੨੧੭)

(ਸ) 'ਜੈਤ ਧੁਨਿ' ਯਾ 'ਜਜਤ ਧੁਨਿ, 'ਜੈ ਜੈ ਕਾਰ' ਦੀ ਥਾਂ:—

---

੧—ਗੁਮਾਨ ਭਰੀ ਇਸਤ੍ਰੀ ।



ਪੁੰਨ ਪ੍ਰਤਾਪਨ ਬਾਢਿ ਜੈਤ ਧੁਨਿ
ਪਾਪਨ ਕੇ ਬਹੁ ਪੁੰਜ ਖਪੈਂਗੇ ।...੭।੨੭

(ਅਕਾਲ ਉਸਤਤਿ)

ਰਾਮ-ਰਾਜ ਉਠੀ ਜਜਤਧੁਨਿ
ਭੂਮਿ ਭੂਰ ਬਿਸਾਲ ॥ ੧੯੯

(ਰਾਮ ਕਥਾ)

(ਹ) 'ਹੋ' ਪਦ੍ਹ, ਹਰਿਕ ਅੜਿੱਲ ਦੇ ਚੌਥੇ ਚਰਨ ਵਿਚ ਵਰਤਿਆ ਹੈ। ਦਰਬਾਰੀ ਕਵਿ ਸੈਨਾਪਤਿ 'ਖਾਲਸਾ' ਨੇ, ਏਥੇ 'ਜੀ' ਸ਼ਬਦ ਲਿਖਣਾ ਪਸੰਦ ਕੀਤਾ ਹੈ ।

(ਕ) 'ਲੇਂਡੀ' ਪਦ, ਫੋਸੜ (ਲਿੱਦ = ਕਾਇਰ) ਦੇ ਮੱਨਿਆਂ ਵਿੱਚ ਸਿਰਫ ਇਸ 'ਮਹਾਂ ਕਾਵਜ' ਦੇ ਰਚਣਹਾਰ ਨੇ ਹੀ ਵਰਤਿਆ ਹੈ:—

ਹੋ, ਸ੍ਵਾਨ ਕੀ ਮ੍ਰਿਤੁ ਹਾਥਿ ਲੇਂਡੀ ਕੇ ਮਰ ਹੀ ॥ ੫੩

(ਚਰਿਤ੍ਰ ੨੧*)

(ਖ) ਅਸਿਕੇਤੁ, ਅਸਿਧੁਜ, ਅਕਾਲ, ਸਰਬਕਾਲ, ਸਰਬਲੋਹ, ਸ੍ਰੀ ਖੜਗ, ਸ੍ਰੀ ਭਗਉਤੀ, ਕਾਲ, ਕਾਲਿਕਾ, ਖੜਗਕੇਤੁ, ਚੰਡੀ ਤੇ ਲੋਕ-ਮਾਤਾ, ਜਗ-ਮਾਤ ਯਾ ਜਗਮਾਈ ਆਦਿ ਸ਼ਬਦ, 'ਅਕਾਲ ਪੁਰਖ-ਵਾਹਗੁਰੂ' ਵਾਸਤੇ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਹੀ ਨਵੇਂ ਘੜੇ ਤੇ ਆਮ ਵਰਤੇ ਹਨ:—

(੧) ਨਮੋ ਪਰਮ ਗਜਾਤਾ ॥ ਨਮੋ ਲੋਕ ਮਾਤਾ ॥੫੨

(ਜਾਪੁ)

(੨) ਅਕਾਲ ਪੁਰਖ ਕੀ ਰੱਛਾ ਹਮਨੈ !
ਸਰਬ ਲੋਹ ਦੀ ਰੱਛਿਆ ਹਮਨੈ !
ਸਰਬ ਕਾਲ ਜੀ ਦੀ ਰੱਛਿਆ ਹਮਨੈ !
ਸਰਬ ਲੋਹ ਜੀ ਦੀ ਸਦਾ ਰੱਛਿਆ ਹਮਨੈ !

(ਅਕਾਲ-ਉਸਤਤਿ)

---

*ਇਹ ਚਰਿਤ੍ਰ ਦਸਮੇਸ਼ ਜੀ ਦੀ ਜ਼ਾਤ-ਪਾਕ ਨਾਲ ਤੱਲੁਕ ਰਖਦਾ ਇ ।

(੩) ਨਮਸਕਾਰ ਸ੍ਰੀ ਖੜਗ ਕੋ, ਕਰੋਂ ਸੁ ਹਿਤ ਚਿਤੁ ਲਾਇ।
ਪੂਰਣ ਕਰੋਂ ਗ੍ਰੰਥ ਇਹ, ਤੁਮ ਮੁਹਿ ਕਰਹੁ ਸਹਾਇ ॥੧
...ਔਰ ਸਕਾਲ ਸਭੈ ਬਸਿ ਕਾਲ ਕੇ
ਏਕ ਹੀ ਕਾਲ ਅਕਾਲ ਸਦਾ ਹੈ ॥੮੪
...ਕਾਲ-ਕ੍ਰਿਪਾਨ ਬਿਨਾ ਬਿਨਤੀ,
ਨ ਤਊ ਤੁਮ ਕਉ ਪ੍ਰਭ ਨੈਕ ਰਿਝੈ ਹੋਂ ॥੧੦੧
(ਅਧਿ: ੧)

ਅੰਧ ਲਖੈ ਬਧਰੋ ਸੁਨੈ, ਜਊ ਕਾਲ ਕ੍ਰਿਪਾ ਕਰਾਇ ॥੨
ਪ੍ਰਥਮ ਕਾਲ ਜਬ ਕਰਾ ਪਸਾਰਾ।
ਓਅੰਕਾਰ ਤੇ ਸ੍ਰਿਸਟਿ ਉਪਾਰਾ।......੧੦
(ਅਧਿ: ੨)

ਤਹ ਹਮ ਅਧਿਕ ਤਪਸਿਆ ਸਾਧੀ।
ਮਹਾ ਕਾਲ-ਕਾਲਕਾ ਅਰਾਧੀ ॥੨
(ਅਧਿ: ੬)
ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦
ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ।...॥੩੪(ਅਧਿ:੮)

ਸਰਬ ਕਾਲਿ ਸਭ ਸਾਧੁ ਉਬਾਰੇ।
ਦੁਖੁ ਦੈ ਕੈ ਦੋਖੀ ਸਭ ਮਾਰੇ॥...੧
ਸਰਬ ਕਾਲ ਹੈ ਪਿਤਾ ਅਪਾਰਾ।
ਦੇਬਿ ਕਾਲਕਾ ਮਾਤ ਹਮਾਰਾ।...੫
ਸਰਬ ਕਾਲ ਕਰੁਣਾ ਤਬ ਭਰੇ।
ਸੇਵਕ ਜਾਨਿ ਦਯਾ-ਰਸਿ ਢਰੇ॥...੭
ਸਰਬ ਕਾਲਿ ਰੱਛਾ ਸਭ ਕਾਲ।
ਲੋਹ ਰੱਛ ਸਰਬਦਾ ਬਿਸਾਲ।...੯–
('ਅਪਨੀ ਕਥਾ'–ਅਧਿ: ੧੪)–ਆਦਿ।



(੪) ਆਦਿ ਅਪਾਰ ਅਲੇਖ ਅਨੰਤ,
ਅਕਾਲ ਅਭੇਖ ਅਲੱਖ ਅਨਾਸਾ।
... ... ... ... ॥੧
ਤਾਰਨ-ਲੋਕ ਉਧਾਰਨ-ਭੂਮਹਿ,
ਦੈਤ-ਸੰਘਾਰਨ ਚੰਡਿ ਤੁਹੀ ਹੈਂ।
ਕਾਰਨ-ਈਸ ਕਲਾ ਕਮਲਾ ਹਰਿ,
ਅਦ੍ਰ-ਸੁਤਾ ਜਹ ਦੇਖੋਂ ਉਹੀ ਹੈ।...॥੪
'ਗ੍ਰੰਥ 'ਸਤਿ ਸਇਆ' ਕੋ ਕਰਿਓ
ਜਾ ਸਮ ਅਵਰੁ ਨ ਕੋਇ।
ਜਿਹ ਨਿਮਿਤ ਕਵਿ ਨੇ ਕਹਿਓ,
ਸੁ ਦੇਹ ਚੰਡਕਾ ਸੋਇ ॥੨੩੩
(ਚੰਡੀ ਚਰਿਤ੍ਰ–੧)

(੫) ਸੰਤ ਸਹਾਇ ਸਦਾ ਜਗ-ਮਾਈ।
ਜੱਹ ਤੱਹ ਸਾਧਨ ਹੋਹਿ ਸਹਾਈ॥੩॥੨੨੨॥
ਨਮੋ ਕਾਲਕਾ ਰੂਪ ਜੁਆਲਾ ਜਯੰਤੀ ॥੪॥੨੨੩॥
ਨਮੋ ਕਾਲਕਾ ਖੜਗ-ਪਾਣੀ ਕ੍ਰਿਪਾਣੀ ॥੨੪। ੨੪੩
ਨਮੋ ਭੀਮ ਰੂਪਾ ਨਮੋ ਲੋਕ-ਮਾਤਾ।...੩੫। ੨੫੪
ਸਬੈ ਸੰਤ-ਉਬਾਰੀ ਬਰੰ ਬਯੂਹ ਦਾਤਾ।
ਨਮੋ ਤਾਰਣੀ ਕਾਰਣੀ ਲੋਕ-ਮਾਤਾ ॥੩੭॥੨੫੬
(ਚੰਡੀ ਚਰਿਤ੍ਰ–੨)

(੬) ਸ੍ਰੀ ਭਗਉਤੀ ਜੀ ਸਹਾਇ।
ਪ੍ਰਥਮ ਭਗਉਤੀ ਸਿਮਰਕੈ–
ਗੁਰੁ ਨਾਨਕ ਲਈ ਧਿਆਇ;–੧
ਚਉਦਹ ਲੋਕਾਂ ਛਾਇਆ,
ਜਸੁ ਜਗ-ਮਾਤ ਦਾ।–॥੫੫ (ਚੰਡੀ–ਵਾਰ)

(੭) ਸ੍ਰੀ ਭਗਉਤੀ ਜੀ ਸਹਾਇ !
ਕਦਲੀ ਕੁਰੰਕ ਕਰਪੂਰ ਗਤ,
ਬਿਨੁ ਅਕਾਲ ਦੂੱਜੋ ਕਵਨ ?੬॥੩੭
(ਭੂਮਿਕਾ-'ਗਿਆਨ ਪ੍ਰਬੋਧ')

(੮) ਕਾਲ ਸਭਨ ਕੋ ਪੇਖਿ ਤਮਾਸਾ;
ਅੰਤਹਿ ਕਾਲ ਕਰਤ ਹੈ ਨਾਸਾ ॥ ੨
ਕਾਲ ਸਭਨ ਕਾ ਕਰਤ ਪਸਾਰਾ ।...੩
ਕਾਲ ਆਪਨੋ ਨਾਮੁ ਛਪਾਈ।
ਅਵਰਨ ਕੇ ਸਿਰਿ ਦੈ ਬੁਰਿਆਈ ।...੫
ਅੰਤਿ ਕਰਤ ਸਭ ਜਗ ਕੋ ਕਾਲਾ ।
ਨਾਮ ਕਾਲ ਤਾ ਤੇ ਜਗਿ ਡਾਲਾ ।...੯
ਪ੍ਰਥਮ ਕਾਲ ਸਭ ਜਗ ਕੋ ਤਾਤਾ।
ਤਾ ਤੇ ਤੇਜ ਭਯੋ ਬਿਖਜਾਤਾ।
ਸੋਈ ਭਵਾਨੀ ਨਾਮੁ ਕਹਾਈ।
ਜਿਨ ਸਿਗਰੀ ਯਹ ਸ੍ਰਿਸਟਿ ਉਪਾਈ॥੨੯
ਬਪੁ ਧਰਿ ਕਾਲ ਬਲੀ ਬਲਵਾਨਾ।
ਆਪਹਿ ਰੂਪ ਧਰਤ ਭਯੋ ਨ੍ਰਾਨਾ॥੩੨
ਕਾਲ ਰੂਪ ਭਗਵਾਨ ਭਨੈਬੋ।
ਤਾ ਮਹਿ ਲੀਨ ਜਗਤ ਸਭ ਹ੍ਵੈਬੋ॥ ੩੪
(ਭੂਮਿਕਾ–ਚਉਬੀਸਾਵਤਾਰ)
'ਜਾਲੰਧਰੀ' ਤਾ ਦਿਨ ਤੇ ਨਾਮਾ।
ਜਪਹੁ ਚੰਡਕਾ ਕੋ ਸਬ ਜਾਮਾ ।...॥੨੭
(ਜਲੰਧਰਾਵਤਾਰ)

ਬਿਆਕਲ ਹੋਤਿ ਧਰਨਿ ਜਬ ਭਾਰਾ।
ਕਾਲਪੁਰਖੁ ਪਹਿ ਕਰਤਿ ਪੁਕਾਰਾ ॥੧
...ਕਾਲ ਪੁਰਖ ਤਬ ਹੋਤ ਕ੍ਰਿਪਾਰਾ॥੨



ਭੂਮਿ-ਭਾਰੁ ਹਰਿ ਸੁਰਪੁਰਿ ਜਾਈ ।
ਕਾਲ ਪੁਰਖ ਮੋ ਰਹਤ ਸਮਾਈ ॥ ੪
(ਵਿਸਨਾਵਤਾਰ ੧੩ਵਾਂ)

ਕਾਲ ਪੁਰਖੁ ਕੀ ਦੇਹਿ ਮੋ, ਕੋਟਿਕ ਬਿਸਨੁ ਮਹੇਸ਼;
ਕੋਟ ਇੰਦ੍ਰ ਬ੍ਰਹਮਾ ਕਿਤੇ, ਰਵਿ ਸਸਿ ਕ੍ਰੋਰ ਜਲੇਸ ।੧
ਕਾਲਪੁਰਖ ਤਬ ਹੋਤ ਸਹਾਈ।
ਦੁਹੂਅਨਿ ਹਨਤ ਕ੍ਰੋਧੁਪਜਾਈ ॥੬
(ਬਿਸਨਾਵ: ੧੪ਵਾਂ)

ਬਿਸਨੁ ਅਧਿਕ ਕੀਨੋ ਇਸਨਾਨਾ।
... ... ... ...
ਕਾਲਪੁਰਖੁ ਕੋ ਧਰਜੋ ਧਜਾਨਾ ॥ ੬
ਕਾਲਪੁਰਖ ਤਬ ਭਇ ਦਇਆਲਾ ।...॥੭
ਬਿਸਨੁ ਦੇਵ ਆਗਿਆ ਜਬ ਪਾਈ।
ਕਾਲਪੁਰਖੁ ਕੀ ਕਰੀ ਬਡਾਈ ॥ ੮
(ਅਰਹੰਤਾਵ:)

...ਬਾਰ ਬਾਰ ਹੀ ਦੁਖਤ ਪੁਕਾਰਤ ।
ਕਾਨਿ ਪਰੀ ਕਲ ਕੈ ਧੁਨਿ ਆਰਤ ॥੩
ਬਿਸਨਾਦਿਕ ਦੇਵ ਲਖੇ ਬਿਮਨੰ।
ਮ੍ਰਿਦੁ ਹਾਸ ਕਰੀ ਕਰਿ ਕਾਲ ਧੁਨੰ ।...॥੪
(ਰਾਮ ਕਥਾ)

ਬ੍ਰਹਮਾ ਗਯੋ ਛੀਰ-ਨਿਧਿ ਜਹਾਂ।
ਕਾਲ ਪੁਰਖੁ ਇਸਥਿਤ ਥੇ ਤਹਾਂ।
ਕਹਜੋ ਬਿਸਨੁ ਕਹ ਨਿਕਟ ਬੁਲਾਈ:
"ਕ੍ਰਿਸਨ ਅਵਤਾਰ ਧਰੋ ਤੁਮ ਜਾਈ !!"੨
ਮਹਾਂਕਾਲ ਰਖਵਾਰ ਹਮਾਰੋ।
ਮਹਾ ਲੋਹ ਮੈ ਕਿੰਕਰ ਥਾਰੋ ।...॥੪੩੫
(ਕ੍ਰਿਸ਼ਨ ਕਥਾ)

ਪਾਪਾਕ੍ਰਾਂਤ ਧਰਾ ਭਈ, ਪਲ ਨ ਸਕਤ ਠਹਿਰਾਇ।
ਕਾਲ ਪੁਰਖੁ ਕੋ ਧਿਆਨ ਧਰਿ, ਰੋਵਤ ਭਈ ਬਨਾਇ ॥੧੩੭
ਤਬ ਕਾਲਦੇਵ ਰਿਸਾਇ। ਇਕ ਅਉਰ ਪੁਰਖੁ ਬਨਾਇ ॥੫੯੬
ਜਗ ਜੀਤਿ ਆਪਨ ਕੀਨ। ਸਬ ਅੰਤ ਕਾਲ ਅਧੀਨ ॥...॥੫੯੯
(ਕਲਕੀ ਅਵਤਾਰ)

ਤਬ ਜਾਨ ਕਾਲ ਪ੍ਰਬੀਨ। ਤਿਹ ਮਾਰਿਓ ਕਰਿ ਦੀਨ।...॥੧੦
(ਮੀਰ ਮਹਦੀਂ)

ਕਲਿ ਤਾਸ ਆਗਿਆ ਦੀਨ।
ਤਬ ਬੇਦ ਬ੍ਰਹਮਾ ਕੀਨ।...॥੨੧
ਕਛੁ ਕਾਲ ਕੀ ਭ੍ਰਅ ਬਕ੍ਰ।
ਛਿਤ ਡਾਰੀਆ ਜਿਮ ਸਕ੍ਰ।...॥੨੨
...ਉਠਿ ਲਾਗ ਕਾਲ ਜਪੰਨ।
ਹਠ ਤਿਆਗਿ ਆਵ ਸਰੰਨ।...॥੨੯

ਅਕਰਖ ਦੇਵ ਕਾਲਿਕਾ, ਅਨਿਰਖ ਸਬਦ ਉਚਰੋਂ।...॥੧
ਚਿਤਾਰ ਕ੍ਰਿਪਾ ਕਾਲ ਕੀ; ਜੁ ਚਾਹੀਐ, ਸੁ ਭਾਖੀਐ।...॥੨
ਸਮਾਨ ਗੰਗ ਕੇ ਕਵਿਸੁ, ਦੇਸ-ਕਾਬਿ ਭਾਖ ਹੈ।
ਅਕਾਲ ਕਾਲ ਕੀ ਕ੍ਰਿਪਾ, ਬਨਾਇ ਗ੍ਰੰਥ ਰਾਖ ਹੈ।...॥੩
(ਬ੍ਰਹਮਾਵ:–ਬਾਲਮੀਕ)

ਤਬ ਕੋਪ ਕੈ ਇਮ ਕਾਲ; ਇਮ ਭਾਖ ਬੈਣ ਉਤਾਲ।...॥੨
(ਰੁਦ੍ਰਾਵ:–ਦਤਾਤ੍ਰੇਯ)

ਕ੍ਰਿਸ਼ਨ, ਰਾਮ ਭਏ ਕਿਤੇ, ਪੁਨਿ ਕਾਲ ਪਾਇ ਬਿਹਾਨ।
ਕਾਲ ਕੋ ਅਨਕਾਲ ਕੈ, ਅਕਲੰਕ ਮੂਰਤਿ ਮਾਨ!
ਜਾਸਿ ਪਾਇ ਭਯੋ ਸਭੈ ਜਗ, ਜਾਸ ਪਾਇ ਬਿਲਾਨ।
ਤਾਹਿ ਤੈ ਅਬਿਚਾਰ ਜੜ੍ਹ, 'ਕਰਤਾਰ' ਕਾਹਿ ਨ ਜਾਨ ॥੯॥੮੩
(ਰੁਦ੍ਰਾਵ:– ਪਾਰਸ)



ਭੰਜਨ ਗੜ੍ਹਨ ਸਮਰਥ ਸਦਾ ਪ੍ਰਭ
ਸੋ ਕਿਮ ਜਾਤਿ ਗਿਨਾਯੋ?
ਤਾ ਤੇ ਸਰਬ ਕਾਲ ਕੇ ਅਸਿ ਕੋ
ਘਾਇ ਬਚਾਇ ਨ ਆਯੋ ॥੨
... ... - ... ॥੩ (ਕਲਿਆਣ)

ਕੇਵਲ ਕਾਲ ਈ ਕਰਤਾਰ।
ਆਦਿ ਅੰਤਿ ਅਨੰਤ ਮੂਰਤਿ, ਗੜ੍ਹਨ ਭੰਜਨ ਹਾਰ ॥੧
(ਤਿਲੰਗ-ਕਾਫੀ)

ਬ੍ਰਹਮਾ ਬਿਸਨੁ ਰੁਦ੍ਰ ਸੂਰਜ ਸਸਿ, ਤੇ ਬਸਿ ਕਾਲ ਸਬੈ ਹੈਂ ॥੨...
(ਦੇਵ ਗੰਧਾਰੀ)

ਬੇਦ ਕਤੇਬ ਕੇ ਭੇਦ ਸਬੈ ਤਜਿ,
ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥੨੩
('ਬਿਚਿਤ੍ਰ ਨਾਟਕ'–ਅੰਤਿਕਾ–ਸ੍ਵੈਯੇ ੩੨)

(੯) ਕਾਲ ਤੁਹੀਂ ਕਾਲੀ ਤੁਹੀਂ, ਤੁਹੀਂ ਤੇਗ ਅਰੁ ਤੀਰ।
ਤੁਹੀਂ ਨਿਸਾਨੀ ਜੀਤ ਕੀ, ਆਜੁ ਤੁਹੀਂ ਜਗ ਬੀਰ ॥੫
(ਸਸਤ੍ਰ ਨਾਮ ਮਾਲਾ)

(੧੦) ਤੁਹੀਂ ਜਾਲਪਾ ਕਾਲਕਾ ਕੈ ਬਖਾਨੀ।...॥੬
ਤੁਹੀਂ ਆਦਿ ਉਪਾਵੈਂ ਤੁਹੀਂ ਅੰਤਿ ਮਾਰੈਂ।...॥੭
ਛਾਡਤ ਜ੍ਵਾਲ ਲਏ ਕਰਿ ਬਜਾਲ
ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ !!੧੭
ਜਬ ਹੀ ਕਰਿ ਕਾਲ ਕ੍ਰਿਪਾਨ ਗਹੀ।
ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ।...॥੨੬
ਪ੍ਰਥਮ ਧਜਾਇ ਸ੍ਰੀਭਗਵਤੀ, ਬਰਨੋ ਤ੍ਰਿਯਾ-ਪ੍ਰਸੰਗ।
ਮੋ ਘਟ ਮੈ ਤੁਮ ਹ੍ਵੈ ਨਦੀ, ਉਪਜਹੁ ਬਾਕ-ਤਰੰਗ ॥੪੬
ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ
ਭਾਰੀ ਭੁਜਾਨ ਕੋ ਭਾਰੀ ਭਰੋਸੋ ॥੪੭
(ਚਰਿਤ੍ਰ-੧)

ਜੁੱਧ ਕਾਜ ਸਭ ਹੀ ਚਲੀ, ਕਾਲ ਕਰੈ ਸੋ ਹੋਇ ॥੨੨
(ਚਰਿਤ੍ਰ ੧੨੮)

ਬ੍ਰਹਮਾ ਬਿਸਨੁ ਸਭੈ ਡਰਪਾਨੇ।
ਮਹਾਂਕਾਲ ਕੀ ਸਰਨਿ ਸਿਧਾਨੇ ॥੮੯
ਆਦਿ ਅਕਾਲ ਅਜੋਨਿ ਬਿਨਾ ਭੈ... ॥ ੯੧
ਕੱਹ ਕੱਹ ਹਸਾ ਬਚਨ ਸੁਨਿ ਕਾਲਾ।

ਭਗਤ ਜਾਨ ਕਰਿ ਭਯੋ ਕ੍ਰਿਪਾਲਾ ॥੧੦੦
ਅਸਿਧੁਜ ਅਧਿਕ ਕੋਪ ਕਰਿ ਧਾਯੋ ।...੧੦੪

ਮਹਾਂਕਾਲ ਕੀ ਜੇ ਸਰਨਿ ਪਰੇ ਸੁ ਲਏ ਬਚਾਇ।
ਔਰ ਨ ਉਪਜਾ ਦੂਸ੍ਰ ਜੱਗਿ ਭੱਛਜੋ ਸਭੈ ਬਨਾਇ ॥੩੬੬
ਜੇ ਪੂਜਾ ਅਸਿਕੇਤੁ ਕੀ ਨਿਤਪ੍ਰਤਿ ਕਰੈਂ ਬਨਾਇ।
ਤਿਨ ਪਰ ਅਪਨੋ ਹਾਥ ਦੈ, ਅਸਿਧੁਜ ਲੇਤ ਬਚਾਇ ॥੩੬੭

ਸ੍ਰੀ ਅਸਿਕੇਤ ਜਗਤ ਕੇ ਨਾਥਾ।...੩੭੪
ਸ੍ਰੀ ਅਸਿਕੇਤੁ ਜਗਤ ਕੇ ਈਸਾ।...੩੭੫
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ !!੩੮੧
ਸਕਲ ਕਾਲ ਕਾ ਕਿਯਾ ਤਮਾਸਾ ॥ ੩੮੩
ਜਵਨ ਕਾਲ ਜੋਗੀ ਸਿਵ ਕੀਓ।
ਬੇਦ-ਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ;
ਨਮਸਕਾਰ ਹੈ, ਤਾਹਿ ਹਮਾਰਾ ॥ ੩੮੪
ਜਵਨ ਕਾਲ ਸਭ ਜਗਤ ਬਨਾਯੋ,
ਦੇਵ ਦੈਤ ਜੱਛਨ ਉਪਜਾਯੋ;
ਆਦਿ ਅੰਤਿ ਏਕੈ ਅਵਤਾਰਾ;
ਸੋਈ ਗੁਰੂ ਸਮਝਿਯਹੁ ਹਮਾਰਾ ॥ ੩੮੫
ਜੇ ਅਸਿਧੁਜ ਤਵ ਸਰਨੀ ਪਰੇ;
ਤਿਨ ਕੇ ਦੁਸਟੁ ਦੁਖਿਤ ਹ੍ਵੈ ਮਰੈ ॥ ੩੯੭



ਜੋ ਕਲਿ ਕੋ ਇਕ ਬਾਰ ਧਿਐ ਹੈ ॥
ਤਾ ਕੇ ਕਾਲ ਨਿਕਟ ਨਹਿ ਐ ਹੈ।...॥੩੯੮
ਖੜਗਕੇਤੁ ਮੈ ਸਰਨਿ ਤਿਹਾਰੀ।
ਆਪੁ ਹਾਥ ਦੈ ਲੇਹੁ ਉਬਾਰੀ ।...॥੪੦੧
ਕ੍ਰਿਪਾ ਕਰੀ ਹਮ ਪਰ ਜਗਮਾਤਾ।
ਗ੍ਰੰਥ ਕਰਾ ਪੂਰਨ ਸੁਭ ਰਾਤਾ ।...॥੪੦੨
ਸ੍ਰੀ ਅਸਿਧੁਜ ਜਬ ਭਏ ਦਇਆਲਾ।
ਪੂਰਨ ਕਰਾ ਗ੍ਰੰਥ ਤਤ ਕਾਲਾ ।...੪੦੩
('ਚਰਿਤ੍ਰੋਪਾਖਜਾਨ'–ਚਰਿਤ੍ਰ-੪੦੫)

## ੨–ਮੂੰਹ ਚੜ੍ਹੇ ਮੁਹਾਵਰੇ:–

(੧) ਬਿਧਨਾ ਜੋਊ ਲੇਖ ਲਿਖਿਓ ਸੋਈ ਹ੍ਵੈ ਹੈ ॥ ੧੯੫੩
(ਕ੍ਰਿਸ਼ਨ-ਕਥਾ)

ਜੋ ਕਛੁ ਲੇਖ ਲਿਖਿਓ ਬਿਧਨਾ ਸੋਊ ਪਾਈਅਤ... ॥੫੧
(ਆਸਫੋਟਕ ਕਬਿੱਤ)

ਜੋ ਬਿਧਨਾ ਮਸਤਕ ਲਿਖਾ, ਅੰਤਿ ਤੈਸਿਯੈ ਹੋਇ ॥੪੪
(ਚਰਿਤ੍ਰੋ ਪਾਖਜਾਨ–ਚਰਿਤ੍ਰ ੨੪੫)

(੨) ਮਨੋ ਫਾਂਧ ਫਾਂਧੇ ਮ੍ਰਿਗੀ-ਰਾਜ ਜੈਸੇ ॥ ੩
(ਮਹਾਂ ਮੋਹਨੀ ਅਵਤਾਰ)

ਇਹ ਤੁਕ 'ਰਾਮ-ਕਥਾ'ਦੇ ੧੧੬ਵੇਂ ਛੰਦ'ਚਿ, ਤੇ ੨੪੫ਵੇਂ ਚਰਿਤ੍ਰ ਦੇ ੩੭ਵੇਂ ਛੰਦ ਵਿਚ ਐਨ ਇਸੇ ਤਰਾਂ ਆਈ ਹੈ।

(੩) ਖਿਮੀ ਦਾਮਿਨੀ ਜਾਨੁ ਭਾਦੋਂ ਮਝਾਰੰ। ...੭੮੪
(ਚੰਡੀ ਚਰਿਤ੍ਰ-੨)

ਇਹ ਉਪਮਾਲੰਕਾਰ, ਨਾਮ ਮਾਤ੍ਰ ਫਰਕ ਨਾਲ ਬੈਰਾਹ ਅਵ: ਦੇ ਪੰਜਵੇਂ ਛੰਦ ਵਿਚ, ਤੇ ਇੰਨ ਬਿੰਨ ਐਕੁਣੇ 'ਰਾਮ-ਕਥਾ' ਦੇ ੪੨੧ਵੇਂ ਛੰਦ 'ਚਿ ਵਰਤਿਆ ਹੈ।

(੪) ਸੁਣੇ ਗਰਭਣੀਆਨਿ ਕੇ ਗਰਭ ਮੁੱਚੰ ॥ ੧੮।੫੬

ਅਤੇ ੭।੮੪ ਤੇ ੩।੧੫੯ਵੇਂ ਛੰਦ ਵਿੱਚ। (ਚੰਡੀ–੨); ਅਰੁ ਫੇਰ 'ਮੱਛਾਵਤਾਰ' ਦੇ ੪੮ਵੇਂ ਛੰਦ ਵਿਚ, ਇਹ ਮੁਹਾਵਰਾ ਐਨ ਇੱਕੋ ਰੂਪ 'ਚਿ ਵਰਤਿਆ ਹੈ।

(੫)...ਪੈਸਨ ਕੀ ਪਰਤੀਤਿ । ੪੬ (ਚਰਿਤ੍ਰ ੧੬*)

ਇਹ ਲੋਕੁਕਤੀ ੧੪੮ਵੇਂ ਚਰਿਤ੍ਰ ਦੇ ੧੧ਵੇਂ ਛੰਦ 'ਚਿ ਭੀ ਆਈ ਹੈ।

(੬) ਗੁਰ-ਦੋਖੀ ਸਗ ਕੀ ਮ੍ਰਿਤੁ ਪਾਵੈ ।...॥੮

(ਅਪਨੀ ਕਥਾ–ਅਧਿ: ੧੩)

'ਕੁੱਤੇ ਦੀ ਮੌਤੇ ਮਰਨਾ' (ਯਾ ਮਾਰਨਾ) ਅਖਾਣ ਗੁਰੂ ਜੀ ਨੇ ਆੱਮ ਵਰਤਿਆ ਹੈ। ਦੇਖੋ ਚਰਿਤ੍ਰ ੨੧* ਦਾ ਛੰਦ ੫੩; ਚਰਿਤ੍ਰ ੧੯੨ ਦਾ ਛੇਵਾਂ, ਤੇ ੨੧੫ ਵੇਂ ਦਾ ੮ ਵਾਂ।

## ੩–ਅਨੇਕ ਵਾਰਿ ਵਰਤੇ ਫ਼ਿਕਰੇ–

(੧) ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ;
ਗਰੀਬਨਿਵਾਜ ਨ ਦੂਸਰ ਤੋ ਸੋ ।...॥੯੨
(ਵਿਚਿੱਤ੍ਰ ਨਾਟਕ–ਮੰਗਲਾਚਰਨ)

ਦੀਨਨ ਕੇ ਜਗ ਪਾਲਬੇ ਕਾਜ;
ਗਰੀਬ ਨਿਵਾਜ ਨ ਦੂਸਰ ਕੋਊ ॥ ੨੪੧੦
(ਕ੍ਰਿਸ਼ਨ-ਕਥਾ)

ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ,
ਗਰੀਬ ਨਿਵਾਜ ਨ ਦੂਸਰ ਤੋ ਸੋ ।...੪੭
('ਚਰਿਤ੍ਰੋ ਪਾਖਯਾਨ'–ਚਰਿਤ੍ਰ ੧)

*ਇਹ ਦੋਵੇਂ ਚਿਰਿਤ੍ਰ ਦਸਮੇਸ਼ ਜੀ (ਗ੍ਰੰਥ-ਕਾਰ) ਦੀ ਜ਼ਾਤਿ ਪਾਕ ਨਾਲ ਸੰਬੰਧਤ ਹਨ।



(੨) ਜੇ ਨਰ 'ਸ੍ਰੀ ਪਤਿ' ਕੇ ਪਰਸ ਹੈਂ ਪਗ;
ਤੇ ਨਰ ਫੇਰ ਨ ਦੇਹਿ ਧਰੈਂਗੇ ॥੮।੨੮†
(ਅਕਾਲ ਉਸਤਤਿ)

ਜੇ ਨਰ 'ਸਜਾਮ ਜੂ' ਕੇ ਪਰਸ ਹੈਂ ਪਗ;
ਤੇ ਨਰ ਫੇਰ ਨ ਦੇਹਿ ਧਰੈਂਗੇ ॥੧੨।੨੪੮੩।†
('ਕ੍ਰਿਸਨ-ਕਥਾ')

(੩) ਸਾਚ ਕਹੋਂ ਸੁਨ ਲੇਹੁ ਸਭੈ:–
ਜਿਨ ਪ੍ਰੇਮ ਕੀਓ ਤਿਨ ਹੀ 'ਪ੍ਰਭੁ' ਪਾਯੋ ॥੯। ੨੯†
(ਅਕਾਲ ਉਸਤਤਿ)

ਅੰਤਰਿ ਕੀ ਰੁਚਿ ਕੈ 'ਹਰਿ' ਸਿਉਂ,
ਜਿਹ ਹੇਤੁ ਕੀਓ, ਤਿਨ ਹੂੰ ਹਰਿ ਪਾਯੋ ।੧੪।੨੪੮੫†

ਭਾਖਤ ਹੈ ਕਬਿ ਸੰਤ ਸੁਨੋ:–
ਜਿਹ ਪ੍ਰੇਮ ਕੀਓ, ਤਿਨ 'ਸ੍ਰੀਪਤਿ' ਪਾਏ ॥ ੨੪੯੮†
(ਕ੍ਰਿਸ਼ਨ-ਕਥਾ)

(੪) ਮਾਰੇ ਰੋਝ ਰੀਛ ਝੰਕਾਰਾ ।੧॥ ਅਧਿ: ੮
(ਅਪਨੀ ਕਥਾ)

ਰੋਝ ਰੀਛ ਮਾਰੇ ਝੰਕਾਰਾ ॥੪ (ਚਰਿਤ੍ਰ ੩੪੪)

(੫) ਕਨਕ ਅਵਟਿ ਸਾਂਚੇ ਜਨੁ ਢਾਰਾ ।...੧੨੨
('ਉਪ-ਅਵਤਾਰ'–ਬ੍ਰਹਮਾ-ਬਯਾਸ)

ਇੰਨ ਬਿੰਨ ਇਸੇ ਤਰ੍ਹਾਂ ਇਹ ਤੁਕ, ੩੫੯ਵੇਂ ਚਰਿਤ੍ਰ ਦੇ ਤੀਜੇ ਛੰਦ ਵਿੱਚ; ਤੇ ਸਿਰਫ ਤੁਕਾਂਤਕ ਮਾਤ੍ਰਾ ਬਦਲ ਕੇ ੩੯੭ਵੇਂ ਚਰਿਤ੍ਰ ਦੇ ਤੀਜੇ ਛੰਦ ਵਿਚ ਲਿਖੀ ਹੈ।

†ਇਨ੍ਹਾਂ ਛੰਦਾਂ ਵਿਚ, 'ਸ੍ਰੀਪਤਿ', 'ਸਜਾਮ ਜੂ', 'ਪ੍ਰਭੁ' ਤੇ 'ਹਰਿ' ਸਾਰੇ ਪਦ 'ਅਕਾਲ ਪੁਰਖ-ਵਾਹਗੁਰੂ' ਲਈ ਵਰਤਕੇ, ਸਤਿਗੁਰਾਂ ਨਾਮ-ਭੇਦ ਦਾ ਭਰਮ, ਵੇਖੋ, ਕਿਵੇਂ ਦੂਰ ਕੀਤਾ ਹੈ!

(੬) ਲਖੇ ਲਗਨ ਲਗਿ ਜਾਇ ਜਿਨਿ,
ਬਡੇ ਬਿਰਹਿਜਾ ਨੈਨ ॥੫੭ (ਚਰਿਤ੍ਰ ੨੧)
ਲਗੇ ਅਟਕ ਠਾਢੇ ਰਹੈਂ; ਬਡੇ ਬਿਰਹਿਯਾ ਨੈਨ ॥ ੭
(ਚਰਿਤ੍ਰ ੧੩੬)
(੭) ਖਲ-ਖੰਡਨ ਹੈਂ । ਮਹਿ-ਮੰਡਨ ਹੈਂ ॥ ੧੭੦ (੧੭੧)
(ਜਾਪੁ)
ਇੰਨ-ਬਿੰਨ ਇਹੋ ਦੋਵੇਂ ਤੁਕਾਂ 'ਕਲਕੀ ਅਵਤਾਰ' ਦੇ ੩੪੦ਵੇਂ ਛੰਦ ਵਿਚ ਆਈਆਂ ਹਨ ।
(੮) ਕਈ ਰਾਮ ਕ੍ਰਿਸ਼ਨ ਰਸੂਲ ।
ਬਿਨੁ ਭਗਤਿ ਕੋ ਨ ਕਬੂਲ ॥ ੮ ॥੩੮
(ਅਕਾਲ ਉਸਤਤਿ)
ਕਈ ਰਾਮ ਕ੍ਰਿਸ਼ਨ ਰਸੂਲ । ਬਿਨੁ ਨਾਮੁ ਕੋ ਨ ਕਬੂਲ॥੧੨
(ਉਪ ਅਵ:, ਬ੍ਰਹਮਾ)
(੯) ਪਰਮ ਤੱਤੁ ਕਿਨਹੂੰ ਨ ਪਹਿਚਾਨਾ ।
ਆਪ ਆਪ ਭੀਤਰਿ ਉਰਝਾਨਾ ।...॥੧੭
('ਅਪਨੀ ਕਥਾ'–ਅਧਿ: ੬)
ਜਗ ਆਪਨਿ ਆਪਨਿ ਉਰਝਾਨਾ ।
ਪਾਰਬ੍ਰਹਮ ਕਾਹੂੰ ਨ ਪਛਾਨਾ ॥ ੧੮
('ਚਉਬੀਸਾਵ:'–ਭੂਮਿਕਾ)
(੧੦) ਧਰਮ ਹੇਤ ਸਾਕਾ ਜਿਨਿ ਕੀਆ ।
ਸੀਸ ਦੀਆ ਪਰ ਸਿਰਰੁ ਨ ਦੀਆ ॥੧੪
('ਅਪਨੀ ਕਥਾ'–ਅਧਿ: ੫)
ਸੀਸੁ ਦੀਓ ਉਨ ਸਿਰਰੁ ਨ ਦੀਨਾ ।
ਰੰਚ ਸਮਾਨ ਦੇਹਿ ਕਰਿ ਚੀਨਾ ॥੨੬
('ਚਉਬੀਸਾਵ:', ਭੂਮਿਕਾ)
(੧੧) ਸਦਾ ਸਰਬ ਦਾ ਸਿਧਿਦਾਤਾ ਦਿਆਲੰ ॥ ੬੦
('ਜਾਪੁ')



ਸਦਾ ਸਰਬ ਦਾ ਸਿੱਧਿ ਦਾ ਬੁੱਧਿ ਦਾਤਾ ॥ ੮
('ਗਿਆਨ ਪ੍ਰਬੋਧ'–ਮੰਗਲ)
੧੨–ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥ ੧੨੧ ('ਜਾਪੁ')
ਕਿ ਰਉਸ਼ਨ ਤਬੀਯਤ, ਸਲੀਖਤ ਮੁਦਾਮ॥ ੩੧
('ਜਫਰਨਾਮਾ'–ਹਕਾਯਤ-੩)
੧੩–ਅਪਨਾ ਜਾਨ ਕਰੋ ਰਖਵਾਰ !
ਬਾਂਹ ਗਹੇ ਕੀ ਲਾਜ ਬਿਚਾਰ॥੪੩੫
(ਕ੍ਰਿਸ਼ਨ-ਕਥਾ)
ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ ।
ਬਾਂਹ ਗਹੇ ਕੀ ਲਾਜ ਬਿਚਾਰਹੁ ॥ ੫੩
(ਚਰਿਤ੍ਰ-੪੦੫)
੧੪–ਅਪਨਾ ਜਾਨਿ ਕਰੋ ਪ੍ਰਤਿਪਾਰਾ ॥
ਤੁਮ ਸਾਹਿਬ ਮੈ ਕਿੰਕਰ ਥਾਰਾ ॥...੪੩੯
(ਕ੍ਰਿਸ਼ਨ-ਕਥਾ)
ਸਤਿਕਾਲ ਮੈ ਦਾਸ ਤਿਹਾਰੀ ।
ਅਪਨੀ ਜਾਨਿ ਕਰੋ ਪ੍ਰਤਿਪਾਰੀ ।–੫੩
(ਚਰਿਤ੍ਰ ੪੦੫)
੧੫–ਤਾਹਿ ਸਿੱਖਜ ਜੋ ਹਮੈਂ ਬਤਾਵੈ ।
ਤਾ ਕੇ ਕਾਲ ਨਿਕਟ ਨਹਿ ਆਵੈਂ॥੩
(ਚਰਿਤ੍ਰ ੨੩)*
ਸੱਤਿਨਾਮੁ ਜੋ ਜਿਯ ਲਖ ਪਾਵੈ ।
ਤਾਕੇ ਕਾਲ ਨਿਕਟ ਨ ਆਵੈ ॥ ੨੧
(ਚਰਿਤ੍ਰ ੮੧)
ਜੋ ਕਲਿ ਕੋ ਇਕ ਬਾਰ ਧਿਐ ਹੈ ।
ਤਾ ਕੇ ਕਾਲ ਨਿਕਟ ਨਹਿ ਐ ਹੈ ॥੩੯੮†

*ਇਹ 'ਪੁਰਖ ਚਰਿਤ੍ਰ' ਸ੍ਰੀ ਗੁਰੂ ਜੀ ਦਾ ਆਪਣਾ ਹੈ ।
†'ਚਰਿਤ੍ਰੋ ਪਾਖਯਾਨ' ਰਚਨਹਾਰ ਦੀ ਬੇਨਤੀ ।

(੧੬) ਫਿਰੈਂ ਰੁੰਡ ਮੁੰਡੰ, ਤਨੰ ਤੱਛ ਤੀਰੰ ॥੨੭। ਅਧਿਆ ੧੧
('ਅਪਨੀ ਕਥਾ')

ਇੰਨ ਬਿੰਨ ਇਹੋ ਤੁਕ 'ਰਾਮ ਕਥਾ' ਦੇ ੪੧੯ਵੇਂ ਛੰਦ ਵਿਚ ਪੜ੍ਹ ਵੇਖੋ।

(੧੭) ਤੂੰ ਸੁ ਕੁਮਾਰਿ ਰਚੀ ਕਰਤਾਰਿ;
ਬਿਚਾਰ : ਚਲੈ ਤੁਹਿ ਕਿਉਂ ਬਨਿ ਐ ਹੈਂ।੨੪੮
(ਰਾਮ-ਕਥਾ)

ਤੂੰ ਸੁ ਕੁਮਾਰਿ ਕਰੀ ਕਰਤਾਰਿ;
ਸੁ ਹਾਰਿ ਪਰੇ ਤੁਹਿ ਕਉਨ ਉਠੈ ਹੈ ॥੬੪
(ਚਰਿਤ੍ਰ ੮੧ਵਾਂ)

(੧੮) ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਉਪਾਏ।
ਉਪਾਰੇ ਗੜ੍ਹੇ, ਫੇਰਿ ਮੇਟੇ ਬਨਾਏ ॥੬॥ ੯੬
(ਅ: ਉਸਤਤਿ)

ਉਪਾਰੇ ਗੜ੍ਹੇ ਫੇਰਿ ਮੇਟੇ ਉਪਾਏ।...।੨੬
ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਬਨਾਏ।...।੨੭
(ਬਿਚਿਤ੍ਰ ਨਾਟਕ-ਮੰਗਲਾਚਰਨ)

(੧੯) ਖਲ-ਖੰਡਨ ਹੈਂ! ਮਹਿਮੰਡਨ ਹੈਂ ॥ ੧੭੧ ॥
(ਜਾਪੁ)

ਇਹ ਦੋਵੇਂ ਤੁਕਾਂ, 'ਰਾਮ-ਕਥਾ' ਦੇ ੩੪੦ਵੇਂ ਛੰਦ ਵਿਚ ਹੂ ਬ-ਹੂ ਆਈਆਂ ਹਨ।

(੨੦) ਅਪੋ ਆਪ ਬਾਹੰ। ਉਭੈ ਜੀਤ ਚਾਹੰ ॥... ੩੮
('ਅਪਨੀ ਕਥਾ'-ਆਧਿ: ੩)

ਕਟਾ ਕੱਟ ਬਾਹੈਂ। ਉਭੈ ਜੀਤ ਚਾਹੈਂ।...॥੧੯।੯੬
(ਚੰਡੀ-੨)

-ਆਦਿਕ ਅਨੇਕਾਂ ਤੁਕਾਂ ਤੇ ਫਿਕਰੇ, 'ਜਾਪੁ' ਤੋਂ ਲੈ ਕੇ 'ਚਰਿਤ੍ਰੋ ਪਾਖਯਾਨ' ਤੇ 'ਜ਼ਫਰਨਾਮੇ' ਤੱਕ ਘਿਉ-ਖਿਚੜੀ ਹਨ। ਅਤੇ ਸਿੱਧ ਕਰਦੇ ਹਨ; ਕਿ



ਇਸ ਸਾਰੀ ਰਚਨਾ ਵਿਚ ਟਿੱਕੇ ਕਵਿ ਸ਼੍ਰੋਮਣਿ ਦੀ ਆਤਮਾਂ ਓਤ-ਪੋਤ ਹੈ; ਤੇ ਪਰਤੱਖ ਦੀਦਾਰੇ ਦੇਂਦੀ ਹੈ।

੪-ਇਨ੍ਹਾਂ ਤੋਂ ਬਿਨਾਂ, ਕਈ ਪੂਰੇ ਛੰਦ, ਇੰਨ ਬਿੰਨ ਯਾ ਨਾਮ ਮਾਤ੍ਰ ਪਾਠ-ਭੇਦ ਨਾਲ, ਇੱਕ-ਦੂਜੇ ਗ੍ਰੰਥ ਯਾ ਪ੍ਰਸੰਗ ਵਿਚ ਦਰਜ ਹਨ। ਜਿਹਾ ਕਿ-

(੧) ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ,......॥੪੭

'ਚਰਿਤ੍ਰੋਪਾਖਯਾਨ' ਦੇ ਮੰਗਲਾ ਚਰਨ 'ਚੋਂ ਲੈ ਕੇ, 'ਬਿਚਿਤ੍ਰ ਨਾਟਕ ਗ੍ਰੰਥ' ਦੇ ਮੰਗਲ ਵਿਚ ੯੨ ਅੰਕੁ ਪੁਰ ਦੁਹਰਾਇਆ ਹੈ।

(੨) ਨਹੀਂ ਜਾਨ ਜਾਈ ਕਛੂ ਰੂਪ ਰੇਖੰ।...।੯੩

'ਅਕਾਲ ਉਸਤਤਿ' ਤੇ ੨੬੬ਵੇਂ ਚਰਿਤ੍ਰ ਦੇ ੮੭ ਅੰਕ ਪੁਰ ਭੀ ਦਰਜ ਸੀ। 'ਬਿਚਿੱਤ੍ਰ ਨਾਟਕ' ਦੇ ਮੰਗਲਾ-ਚਰਨ ਵਿਚ ੧੪ਵੇਂ ਨੰਬਰ ਪਰ ਫਿਰਿ ਪਾਇਆ ਹੈ।

(੩) ਕਾਗਦ ਦੀਪ ਸਭੈ ਕਰਿਕੈ,...॥੧੪

ਚਰਿਤ੍ਰ ੨੬੬ਵੇਂ ਵਿਚ ਆ ਚੁੱਕਾ ਸੀ; ਫਿਰ 'ਬਿਚਿਤ੍ਰ ਨਾਟਕ ਗ੍ਰੰਥ' ਦੇ ਮੰਗਲ ਵਿੱਚ ੧੦੧ਵੇਂ ਅੰਕੁ 'ਤੇ ਲਿਖਿਆ ਗਿਆ; ਅਰੁ ਰਤਾ ਮਾਸਾ ਫਰਕ ਪਿਆ ਹੋਣ ਕਰ ਕੇ, 'ਅਸਵੋਟਕ ਕਬਿੱਤਾਂ' ਦੇ ਪੰਜਾਹਵੇਂ ਨੰਬਰ ਪੁਰ ਬੀ ਆ ਗਿਆ।

(੪) ਮੂਕ ਉਚਰੈ ਸਾਸਤ੍ਰ ਖਟ,...॥੪੩

ਇਹ ਦੋਹਰਾ 'ਚਰਿਤ੍ਰੋ ਪਾਖਯਾਨ' ਪੋਥੀ ਦੇ ਮੰਗਲੀਕ (ਪਹਿਲੇ) ਚਰਿਤ੍ਰ ਵਾਸਤੇ ਸਾਹਿਬਾਂ ਨੇ ਰਚਿਆ ਸੀ। ਫਿਰ 'ਅਪਨੀ-ਕਥਾ' ਲਿਖਣ ਲੱਗਿਆਂ, ਛੇਕੜਲੀ ਤੁਕ ਕੁਝ ਕੁ ਬਦਲ ਕੇ, ਦੂਜੇ ਅਧਿਆ ਵਿਚ ਦੂਜੇ ਨੰਬਰ 'ਤੇ ਰੱਖ ਲਿਆ ਹੈ।

(੫) ਤਾਹਿੰ ਪਛਾਨਤ ਹੈ ਨ ਮਰਾਂ ਪਸੁ;
ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀਂ...॥ ੧੨

ਇਹ ਸਵੈਯਾ, 'ਮਹਾਂ ਕਾਲ' ਦੇ ਉਪਾਸਕ 'ਕਵਿ ਰਾਮ ਜੀ' ਨੇ, ੨੬੬ਵੇਂ ਚਰਿਤ੍ਰ ਵਿੱਚ ਲਿਖਿਆ ਸੀ; 'ਬਿਚਿੱਤ੍ਰ ਨਾਟਕ ਗ੍ਰੰਥ' ਦੇ ਮੰਗਲਾਚਰਨ ਵਿਚਿ ੯੯ ਅੰਕ 'ਤੇ ਫਿਰ ਸ਼ਾਮਿਲ ਕਰ ਲਿਆ ਹੈ।

(੬) ਏਕੈ ਰੂਪ ਅਨੂਪ ਸਰੂਪਾ।
ਰੰਕ ਭਜੋ ਰਾਵਤ ਕਹੀਂ ਭੂਪਾ।–॥੩੯੪
(ਚ. ੪੦੫)

ਏਕਹ ਰੂਪ ਅਨੂਪ ਸਰੂਪਾ।
ਰੰਕ ਭਜੋ ਰਾਵਤ ਕਹੂੰ ਭੂਪਾ।...॥੩੭
(ਚਉਬੀਸਾਵ:–ਭੂਮਕਾ)

ਇਸ ਤਰਾਂ ਦੀਆਂ ਅਨੇਕਾਂ ਨਜ਼ੀਰਾਂ ਇਸ ਮਹਾਨ ਗ੍ਰੰਥ ਵਿਚੋਂ ਹੀ ਪੇਸ਼ ਕੀਤੀਆਂ ਜਾ ਸਕਦੀਆਂ ਹਨ। ਜਿਨ੍ਹਾ ਦੇ ਸਹਾਰੇ ਸਾਰੀ ਰਚਨਾ ਇੱਕੋ ਮਹਾਂ ਕਵੀਸ਼ਰ ਦੀ ਕ੍ਰਿਤ ਸਿੱਧ ਹੋ ਜਾਂਦੀ ਹੈ।

## ੫–ਇੱਕ ਹੋਰ ਸਬੂਤ:–

ਉੱਤੇ ਇਹ ਗੱਲ ਤਾਂ ਪੱਥਰ ਤੇ ਲੀਕ ਵਾਂਙੂ ਪੱਕੀ ਹੋ ਗਈ ਹੈ, ਕਿ ਸਾਰੇ 'ਬਿਚਿਤ੍ਰ ਨਾਟਕ ਗ੍ਰੰਥ' ਦੇ ਰਚਣਹਾਰ, 'ਅਪਨੀ-ਕਥਾ' ਦੇ ਨਾਇਕ ਦਸਮੇਸ਼ ਪਿਤਾ ਜੀ ਹਨ। ਭਾਵੇਂ ਆਪ ਨੇ ਅਪਣਾ ਆਪ 'ਰਾਮ' ਤੇ 'ਸਜਾਮ' ਆਦਿ ਕਵਿ-ਛਾਪਾਂ ਓਹਲੇ ਹੀ ਛੁਪਾਇਆ ਹੈ। ਸ਼ਬਦ ਚੋਣ, ਤੁਕਾਂ ਤੇ ਮੁਹਾਵਰਿਆਂ ਆਦਿ ਦਾ ਮੇਲ-ਜੋਲ ਵਿਖਾਕੇ ਇਹ ਭੀ ਸਿੱਧ ਕਰ ਆਏ ਹਾਂ, ਕਿ 'ਚਰਿਤ੍ਰੋ-ਪਾਖਜਾਨ' ਵਿੱਚ ਆਏ 'ਰਾਮ', 'ਸਜਾਮ' ਤੇ 'ਕਾਲ' ਆਦਿ, ਕਵਿ ਸ਼੍ਰੋਮਣਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹੀ ਉਪਨਾਮ ਹਨ। ਹੁਣਿ ਇਕ ਹੋਰ ਸਬੂਤ ਪੇਸ਼ ਕਰਕੇ, ਇਸ ਲੇਖ ਨੂੰ ਪੂਰਾ ਕਰ ਦੇਣਾ ਚਾਂਹਦੇ ਹਾਂ।

'ਰਾਮ-ਕਥਾ' ਵਿੱਚ, ਗ੍ਰੰਥ-ਕਰਤਾ ਜੀ ਨੇ ਅਪਣਾ ਨਾਮ 'ਗੋਬਿੰਦ ਦਾਸ' ਤੇ ਉਪਨਾਮ 'ਸਜਾਮ' ਪ੍ਰਗਟ ਕੀਤਾ ਹੈ। ਇਸ ਕਥਾ ਵਿਚ ਰਾਣੀ ਕੇਕਈ ਨੂੰ, ਰਾਜਾ ਦਸਰਥ ਵੱਲੋਂ ਬਚਨ ਦਿੱਤੇ ਜਾਣ ਦਾ ਜ਼ਿਕਰ ਕਰਦੇ ਹੋਏ ਆਪ ਦਸਦੇ ਹਨ:–

ਪੁਨਿ ਦੇਵ ਅਦੇਵਨ ਜੁੱਧ ਪਰੋ।
ਜੱਹ ਜੁੱਧ ਘਣੋ ਨ੍ਰਿਪ ਆਪ ਕਰੋ।
ਹਤਿ ਸਾਰਥੀ ਸਯੰਦਨ ਨਾਰਿ ਹਕਜੋ।
ਯਹ ਕੌਤਕ ਦੇਖਿ ਨਰੇਸ ਚਕਜੋ॥੧੬



ਪੁਨਿ ਰੀਝਿ ਦਏ ਦੋਊ ਤੀਅ ਬਰੰ।
ਚਿਤ ਮੋ ਸੁ ਬਿਚਾਰ ਕਛੂ ਨ ਕਰੰ।
ਕਹੀ 'ਨਾਟਕ' ਮਧਰੁ 'ਚਰਿਤ੍ਰ' ਕਥਾ।
ਜਯ ਦੀਨ ਸੁਰੇਸਿ ਨਰੇਸ ਜਥਾ॥੧੭

ਭਾਵ ਇਹ, ਕਿ ਇਕੇਰਾਂ ਦੇਵਤਿਆਂ ਤੇ ਦੈਤਾਂ ਦਾ ਜੁੱਧ ਮਚਿਆ ਸੀ। ਉਸ ਵਿਚ ਰਾਜਾ ਦਸਰਥ ਭੀ ਇੰਦਰ (ਸੁਰੇਸ) ਦੇ ਸੱਦੇ ਪੁਰ ਸ਼ਾਮਿਲ ਹੋਇਆ ਸੀ। ਉਸ ਮੌਕੇ ਕੇਕਈ ਨੇ ਰਾਜੇ ਦੇ ਰਥ ਦਾ ਰਥਵਾਨ (ਕੋਚਵਾਨ) ਬਣ ਕੇ, ਖ਼ੁਦ ਰਥ ਹੱਕਿਆ; ਤੇ ਰਾਜੇ ਨੂੰ ਰਿਝਾ ਕੇ ਦੋ ਬਚਨ (ਵਰੁ) ਲੈ ਲਏ ਸਨ। ਕਿਵੇਂ ਇਹ ਗੱਲ ਹੋਈ? ਇਸ ਦਾ ਪੂਰਾ ਹਾਲ, (ਹਨੂਮਾਨ) 'ਨਾਟਕ' ਵਿਚ ਆਇਆ ਹੈ; ਅਤੇ ਅਸਾਂ ਬੀ 'ਚਰਿੱਤ੍ਰੋ-ਪਾਖਜਾਨ ਗ੍ਰੰਥ' ਦੇ ੧੦੨ ਵੇਂ 'ਚਰਿਤ੍ਰ' ਵਿਚ ਵਰਣਨ ਕੀਤਾ ਹੈ।

ਤਿਹ ਤੇ ਕਹੀ ਥੋਰੀਐ ਥੀਨ ਕਥਾ
ਬਲ ਤ੍ਰੈ ਉਪਜੀ ਬੁੱਧਿ ਮੱਧਿ ਜਥਾ॥...੬

ਇਸ ਤੋਂ ਇਸ ਗੱਲ ਦੇ ਸਿੱਧ ਹੋਣ ਵਿਚ ਕੋਈ ਕਸਰ ਨਹੀਂ ਰਹਿ ਜਾਂਦੀ; ਕਿ 'ਰਾਮ-ਕਥਾ' ਤੇ 'ਚਰਿਤ੍ਰਾਂ' ਦੀ ਪੋਥੀ ਠੀਕ ਇੱਕੋ ਉੱਤਮ ਦਿਲ-ਦਿਮਾਗ਼ ਦੀ ਉਪਜ ਹਨ। ਇਸੇ ਕਰਕੇ, ਸੰਮਤ ੧੭੫੨-੩ ਵਿਚ ਵਰਣਨ ਕੀਤੇ ਕਥਾ-ਪ੍ਰਸੰਗ ਨੂੰ, ਸੰਮਤ ੧੭੫੪-੫ ਵਿੱਚ ਲਿਖੀ ਜਾ ਰਹੀ 'ਰਾਮ-ਕਥਾ' ਵਿਖੇ ਦੁਹਰਾਣ ਦੀ ਲੋੜ ਨਹੀਂ ਸਮਝੀ ਗਈ।

੬–ਇਨ੍ਹਾਂ ਸਾਰੀਆਂ ਮਿਸਾਲਾਂ ਤੋਂ ਬਿਨਾਂ, ਸ਼ਿੰਗਾਰ ਤੇ ਬੀਰ ਰਸ ਦੇ ਛੰਦ ਜਿੱਥੇ ਕਿਤੇ ਬੀ ਆਏ ਹਨ; ਉਨ੍ਹਾਂ ਵਿਚ ਸ਼ਬਦ-ਚੋਣ –ਬਲਕਿ ਤੁਕਾਂ ਤੱਕ–ਇਕਸਾਰ ਹਨ। 'ਬਿਚਿੱਤ੍ਰ ਨਾਟਕ' ਦੇ ਹਰ ਅਧਿਆਂ ਤੇ 'ਚਰਿਤ੍ਰੋ ਪਾਖਜਾਨ' ਦੇ ਹਰ ਚਰਿਤ੍ਰ ਦਾ ਆਰੰਭ ਅਤੇ ਹਰਿ ਚਰਿੱਤ੍ਰ ਦੇ ਨਾਇਕ-ਨਾਇਕਾ ਦੇ ਬਲ-ਹੁਸਨ ਦਾ ਵਰਣਨ ਭੀ ਲਗ-ਪਗ ਇੱਕੋਜਿਹਾ ਹੈ। ਜਿਸ ਤੋਂ ਮੰਨਣਾਂ ਪੈਂਦਾ ਹੈ; ਕਿ 'ਦਸਵੇਂ ਪਾਤਿਸ਼ਾਹ ਕੇ ਗ੍ਰੰਥ' ਵਿਚ ਆਏ ਸਾਰੇ ਗ੍ਰੰਥ, ਪੋਥੀਆਂ ਤੇ ਕਥਾ-ਪ੍ਰਸੰਗ ਜ਼ਰੂਰ ਇੱਕੋ ਮਹਾਂ ਕਵੀ ਦੇ ਰਚੇ ਹੋਏ ਹਨ। ਉਸਨੇ ਕਿਤੇ 'ਰਾਮ', 'ਸਜਾਮ', 'ਗੋਬਿੰਦ' ਤੇ 'ਕਾਲ' ਆਦਿ ਨਾਵਾਂ-ਉਪਨਾਵਾਂ ਨਾਲ ਆਪਾ ਪ੍ਰਗਟ ਕੀਤਾ ਹੈ; ਕਿਤੇ 'ਕੀਟ', 'ਦਾਸ' ਯਾ 'ਕਵਿ' ਵਗੈਰਾ ਲਫਜ਼ਾਂ ਨਾਲ ਹੀ ਬੁੱਤਾ ਸਾਰ ਲਿਆ ਹੈ॥

# ਮੇਰੀ ਗੁਰੂ ਪੰਥ ਦੇ ਚਰਨਾਂ 'ਚਿ ਜੋਦੜੀ

ਇਸ ਮਹਾਨ ਸਾਹਿਤ-ਭੰਡਾਰ ਵਿਚ ਜੇ ਨਰ-ਨਾਰੀ ਦੇ ਜਿਣਸੀ-ਤੱਲੁਕਾਤ ਬਾਰੇ, ਕਿਤੇ ਨੰਗੇ ਸ਼ਬਦ ਭੀ ਆਏ ਹਨ; ਤਾਂ ਓਥੇ ਜ਼ਰੂਰੀ ਸਮਝਕੇ ਹੀ ਵਰਤੇ ਗਏ ਹਨ । ਹਿਕਮਤ-ਵੈਦਕ, ਡਾਕਟਰੀ ਦੀਆਂ ਪੁਸਤਕਾਂ, ਅਰੁ 'ਕਾਮ ਸ਼ਾਸਤ੍ਰ' ਆਦਿ ਗ੍ਰੰਥਾਂ ਵਿਚ ਜੇ ਇਜੇਹੇ ਲਫਜ਼ ਬੁਰੇ ਨਹੀਂ ਮੰਨੇ ਜਾਂਦੇ; ਤਾਂ ਹੋਰਨਾਂ ਸਿੰਗਾਰ-ਰਸੀ ਰਚਨਾਵਾਂ ਵਿਚ ਭੀ ਇਨ੍ਹਾਂ ਦੀ ਵਰਤੋਂ ਵੇਖਕੇ ਗਿਲਾਨੀ ਨਹੀਂ ਕਰਨੀ ਚਾਹੀਦੀ ।

'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿੱਚ ਬੇਅੰਤ ਸ਼ਬਦ 'ਆਤਮਾ' ਨੂੰ 'ਇਸਤ੍ਰੀ' ਤੇ 'ਪਰਮਾਤਮਾਂ' ਨੂੰ 'ਪਤੀ' ਮੰਨਕੇ ਰਚੇ ਗਏ ਹਨ । ਛੁਨਹੇ, ਲਾਵਾਂ, ਬਿਰਹੇ ਤੇ ਬਾਰਾਂ ਮਾਹ ਸਿੰਗਾਰ-ਰਸ ਦੇ ਹੀ ਉੱਤਮ ਨਮੂਨੇ ਹਨ; ਪਰ ਪਰਮਾਰਥਕ ਬਾਣੀ ਵਿਚ ਸ਼ਾਮਿਲ ਹਨ; ਇਸ ਲਈ ਕਿਸੇ ਕਿੰਤੂ-ਕਾਰ ਦੀ ਨੁਕਤਾ-ਚੀਨੀ ਦਾ ਸ਼ਿਕਾਰ ਨਹੀਂ ਹੁੰਦੇ । ਜਿਹਾ ਕਿ–

(੧) ਮਨ ਮੰਦਰਿ ਜੇ ਦੀਪਕੁ ਜਾਲੇ
ਕਾਇਆ ਸੇਜ ਕਰੇਈ ।
'ਗਿਆਨ ਰਾਉ' ਜਬ ਸੇਜੈ ਆਵੈ
ਤ 'ਨਾਨਕ' ਭੋਗ ਕਰੇਈ ॥੪॥੧॥ ੩੫
(ਆਸਾ-ਘਰ ੬, ਮਹਲਾ ੧)

(੨) ਕਤਿਕ ਕੂੰਜਾਂ, ਚੇਤ ਡਉ, ਸਾਵਣਿ ਬਿੱਜੁਲੀਆਂ;
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬
(ਆਸਾ, ਸੇਖ ਫਰੀਦ)

(੩) ਮੋਰੀਂ ਰੁਣਝੁਣ ਲਾਇਆ ਭੈਣੇ ! ਸਾਵਣੁ ਆਇਆ ।
ਤੇਰੇ ਮੁੰਧ ਕਟਾਰੇ ਜੇਵਡਾ, ਤਿਨਿ ਲੋਭੀ ਲੋਭ ਲੁਭਾਇਆ ।
* * * * *



ਚੂੜਾ ਭੰਨੁ ਪਲੰਘ ਸਿਉਂ ਮੁੰਧੇ,
ਸਣੁ ਬਾਹੀਂ ਸਣੁ ਬਾਹਾਂ ।
ਏਤੇ ਵੇਸ ਕਰੇਂਦੀਏ ਮੁੰਧੇ !
ਸਹੁ ਰਾਤੋ ਅਵਰਾਹਾਂ ।
ਨਾ ਮਨਿਆਰੁ ਨ ਚੂੜੀਆਂ,
ਨਾ ਸੇ ਵੰਗੜੀਆਹਾਂ ।
ਜੋ ਸਹ ਕੰਠਿ ਨ ਲੱਗੀਆਂ,
ਜਲਨੁ ਸਿ ਬਾਂਹੜੀਆਹਾਂ ।
ਸਭਿ ਸਹੀਆਂ ਸਹੁ ਰਾਵਣਿ ਗਈਆਂ;
ਹਉਂ ਦਾਧੀ ਕੈ ਦਰਿ ਜਾਵਾਂ !
ਅੰਮਾਲੀ ਹਉਂ ਖਰੀ ਸੁਚੱਜੀ,
ਤੈਂ ਸਹ ਏਕਿ ਨ ਭਾਵਾਂ !
ਮਾਠਿ ਗੁੰਦਾਈਂ ਪਟੀਆਂ,
ਭਰੀਐ ਮਾਂਗ ਸੰਧੂਰੇ ।
ਅੱਗੇ ਗਈ ਨ ਮੰਨੀਆ,
ਮਰਉਂ ਵਿਸੂਰਿ ਵਿਸੂਰੇ !
ਮੈ ਰੋਵੰਦੀ ਸਭੁ ਜਗੁ ਰੁੰਨਾ,
ਰੁੰਨੜੇ ਵਣਹੁੰ ਪੰਖੇਰੂ ।
ਇਕ ਨ ਰੁੱਨਾ ਮੇਰੇ ਤਨ ਕਾ ਬਿਰਹਾ,
ਜਿਨਿ ਹਉਂ ਪਿਰਹੁੰ ਵਿਛੋੜੀ !
* * * * *
ਕਿਉਂ ਨ ਮਰੀਜੈ, ਜੀਅੜਾ ਨ ਦੀਜੈ;
ਜਾਂ ਸਹੁ ਭਇਆ ਵਿਡਾਣਾ !! ੧।੩
(ਰਾਗੁ ਵਡਹੰਸੁ ਮ: ੧)

(੪) ਚੇਤੁ ਬਸੰਤੁ ਭਲਾ, ਭਵਰ ਸੁਹਾਵੜੇ !
ਬਨ ਫੂਲੇ ਮੰਝਿ ਬਾਰਿ, ਮੈ ਪਿਰੁ ਘਰਿ ਬਾਹੁੜੈ !
ਪਿਰੁ ਘਰਿ ਨਹੀ ਆਵੈ, ਧਨ ਕਿਉਂ ਸੁਖ ਪਾਵੈ;
ਬਿਰਹਿ ਬਿਰੋਧ ਤਨੁ ਛੀਜੈ !

ਕੋਕਿਲ ਅੰਬਿ ਸੁਹਾਵੀ ਬੋਲੈ;
ਕਿਉਂ ਦੁਖੁ ਅੰਕਿ ਸਹੀਜੈ।
ਭਵਰੁ ਭਵੰਤਾ ਫੂਲੀ ਡਾਲੀ,
ਕਿਉ ਜੀਵਾਂ ਮਰੁ ਮਾਇ॥ ੫

... ... ... ...

(੫) ਸਾਵਣਿ ਸਰਸ ਮਨਾ,
ਘਣ ਵਰਸਹਿੰ ਰੁੱਤਿ ਆਏ।
ਮੈ ਮਨਿ ਤਨਿ ਸਹੁ ਭਾਵੈ,
ਪਿਰ ਪਰਦੇਸਿ ਸਿਧਾਏ।
ਪਿਰੁ ਘਰਿ ਨਹੀ ਆਵੈ,ਮਰੀਐ ਹਾਵੈ;
ਦਾਮਨਿ ਚਮਕਿ ਡਰਾਏ।
ਸੇਜ ਇਕੇਲੀ ਖਰੀ ਦੁਹੇਲੀ;
ਮਰਣੁ ਭਇਆ ਦੁਖੁ ਮਾਏ।
ਹਰਿ ਬਿਨੁ ਨੀਂਦ ਭੂਖ ਕਹੁ ਕੈਸੀ;
ਕਾਪੜੁ ਤਨਿ ਨ ਸੁਖਾਵਏ!
'ਨਾਨਕ' ਸਾ ਸੋਹਾਗਣਿ ਕੰਤੀ,
ਪਿਰ ਕੈ ਅੰਕਿ ਸਮਾਵਏ॥ ੯
(ਤੁਖਾਰੀ-ਛੰਤ ਮ: ੧, ਬਾਰਹ ਮਾਹਾਂ)

ਇਤਿ ਆਦਿਕ ਅਨੇਕਾਂ ਰਸੀਲੇ ਸ਼ਬਦ ਗੁਰਬਾਣੀ ਵਿਚ ਹੈਗੇ ਨਿ, ਇਨ੍ਹਾਂ ਵਿਚ ਜੇ ਸਤਿਗੁਰਾਂ ਯਾ ਭਗਤਾਂ ਦੇ ਪਵਿਤ੍ਰ ਨਾਮ ਨਾ ਹੋਣ; ਤੇ ਇਕ 'ਧਰਮ-ਗ੍ਰੰਥ' ਵਿਚਿ ਸ਼ਾਮਿਲ ਹੋਣ ਦਾ ਪਤਾ ਬੀ ਨਾਂ ਹੋਵੇ; ਤਾਂ ਰਸਿਕ ਬੰਦਾ, ਸਿੰਗਾਰ-ਰਸੀ ਰਚਨਾਂ ਤੇ ਇਨ੍ਹਾਂ ਵਿਚ, ਕੋਈ ਫਰਕ ਮਹਿਸੂਸ ਨਹੀਂ ਕਰ ਸਕੇਗਾ। 'ਪਿਰੁ' ਦਾ ਨਾਮ 'ਹਰੀ' ਹੈ, ਯਾ 'ਹਰੀ ਰਾਮ'; 'ਗਿਆਨ ਰਾਉ' ਹੈ ਯਾ 'ਗਿਆਨ ਸਿੰਘ'; ਪਾਠਕ ਦੇ ਤਸੱਵਰ ਵਿਚ ਕੋਈ ਫਰਕ ਨਹੀਂ ਪਾਉਂਦਾ। ਪਾਠਕ ਦੀ ਮਾਨਸਕ ਰੁਚੀ ਹੀ ਖਿਆਲਾਂ ਦੀ ਰਹਿਬਰ ਹੋਇਆ ਕਰਦੀ ਹੈ। ਜਿਵੇਂ:–



"ਮਾਖੀ ਚੰਦਨੁ ਪਰਹਰੈ, ਜਹੰ ਬਿਗੰਧ ਤਹੰ ਜਾਇ"
ਤੇ "ਜਿੱਥੈ ਡਿੱਠਾ ਮਿਰਤਕੋ, ਇੱਲ ਬਹਿਠੀ ਆਇ।"

ਤਿਵੇਂ ਹਰ ਪਾਠਕ, ਅਪਣੀ ਰੁਚੀ ਅਨੁਸਾਰ ਹੀ ਚੰਗਾ ਯਾ ਮੰਦਾ ਅਸਰ ਕਬੂਲਦਾ ਹੈ। ਜੀਕੁਣ ਗਊ ਦੇ ਥਣਾਂ 'ਚੋਂ ਵੱਛਰੂ ਤਾਂ ਦੁੱਧ ਚੁੰਘ ਲੈਂਦਾ ਇ; ਪਰ ਚਿੱਚੜੀਆਂ ਤੇ ਜੋਕਾਂ ਗੰਦੀ ਰੱਤੁ ਚੂਸਣ ਵਿਚ ਹੀ ਲੱਗੀਆਂ ਰਹਿੰਦੀਆਂ ਹਨ। ਤੀਕੁਣ ਗੁਰਬਾਣੀ ਵਿਚੋਂ ਭੀ ਵਖੋ ਵਖਰੇ ਭਾਵ ਪਾਠਕਾਂ ਆਪਣੇ ਸੁਭਾਉ ਵੱਸਿ ਗ੍ਰਹਿਣ ਕਰਨੇ ਹਨ। ਦਸਵੇਂ ਪਾਤਿਸ਼ਾਹ ਦੀ ਬਾਣੀ ਵਿਚ ਭਾਵੇਂ ਮਾਨੁੱਖੀ ਲੋੜਾਂ ਸੰਬੰਧੀ ਹਰ ਤਰ੍ਹਾਂ ਦਾ ਸਭ ਉਪਦੇਸ਼ ਮੌਜੂਦ ਹੈ; ਪਰ–

ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ।
ਕਹਿ ਕਬੀਰ ਗੁਰਿ ਭਲੀ ਬੁਝਾਈ: ਕੀਟੀ ਹੋਇ ਕੈ ਖਾਇ॥

–'ਗੁਰੂ ਗ੍ਰੰਥ'-ਬਚਨ ਅਨੁਸਾਰ, ਇਸ ਵਿਚੋਂ ਸ਼ੁਭ-ਸਿਖਿਆ, ਆਪੋ ਆਪਣੀ ਮਨੋ ਵਿਰਤੀ ਦੇ ਪਿਛੇ ਲਗ ਕੇ ਹੀ ਪਾਠਕਾਂ ਗ੍ਰਹਿਣ ਕਰਨੀ ਹੈ। ਮਨੁੱਖਾਂ ਦੇ ਸੁਭਾਉ ਬਦਲਨਾ ਸਾਡੇ ਵੱਸ ਦੀ ਗੱਲ ਨਹੀਂ, ਸਾਡਾ ਫਰਜ਼ ਤਾਂ ਆਪਣੇ ਸਤਿਗੁਰਾਂ ਦੀ ਉਪਦੇਸ਼ ਮਈ ਬਾਣੀ ਨੂੰ ਸੌਖਿਆਂ ਬਣਾ ਕੇ ਪਰਚਾਰਨਾ ਹੈ; ਜਿਸ ਦਾ ਇਕ ਸਾਧਨ ਗੁਰਬਾਣੀ ਨੂੰ ਸੁੱਧ ਪਦ-ਛੇਦ ਕਰਕੇ ਛਾਪਣਾ ਤੇ ਸੌਖੇ ਢੰਗ ਨਾਲ ਉਸਦਾ ਅਰਥ-ਬੋਧ ਕਰਾਉਣਾ ਹੈ। ਫਿਰ ਸਰਬ ਸਾਧਾਰਨ ਜਨਤਾ, ਆਪ ਹੀ ਦਸਵੇਂ ਪਾਤਿਸ਼ਾਹ ਦੀ ਇਸ ਮਹਾਨ ਸਾਹਿਤ-ਸੇਵਾ ਦੀ ਕੂਤ-ਕੀਮਤ ਅੰਕ ਲਵੇਗੀ; ਤੇ ਵੇਖ ਲਏਗੀ, ਕਿ ਸਾਹਿਬਾਂ ਦੀ ਇਹ ਬਾਣੀ, ਮਾਨੁੱਖ ਮਾਤ੍ਰ ਲਈ ਕਿਤਨੀ ਕੁ ਲਾਹੇਵੰਦੀ ਹੈ।

ਇਸ ਗੱਲ ਦਾ ਇਤਿਹਾਸ ਉਗਾਹ ਹੈ। ਕਿ ਸਾਡੇ ਵੱਡੇ-ਵਡੇਰੇ ਗੁਰਮੁਖ ਵਿੱਦਵਾਨ ਦਸਵੇਂ ਪਾਤਿਸ਼ਾਹ ਦੀ ਬਾਣੀ ਦਾ ਅਦਬ-ਸਤਿਕਾਰ ਤੇ ਪਾਠ-ਵਿਚਾਰ, ਸ੍ਰੀ ਗੁਰੂ (ਆਦਿ) ਗ੍ਰੰਥ ਸਾਹਿਬ ਸਮਾਨ ਹੀ ਕਰਦੇ ਸਨ। ਚੁਨਾਂਚਿ ਪੁਰਾਤਨ ਰਹਿਤ-ਮ੍ਰਿਜਾਦਾ ਦੇ ਗ੍ਰੰਥ 'ਪ੍ਰੇਮ ਸੁਮਾਰਗ' ਵਿਚ ਹੁਕਮ ਹੈ:–

"ਬਾਣੀ ਪਾਤਿਸਾਹੀ ਪਹਿਲੀ ਤੇ ਲੇ ਕਰਿ ਦਸਵੀਂ ਦੀ—'ਬਿਚਿੱਤ੍ਰ ਨਾਟਕ'* ਹੋਰ ਬਾਣੀ ਗਿਰੰਥ ਕੀ, ਹੋਰਨਾ ਪਾਤਿਸ਼ਾਹੀਆਂ ਦੀ ਹੋਵੈ; ਸੋ—ਪੜ੍ਹੈ।" (ਅਧਿਆ ੧, ਬਚਨ ਦੂਜਾ)

ਗੁਰੂ ਘਰ ਦੇ ਦੀਵਾਨ-ਘਰਾਣੇ ਦਾ ਮੈਂਬਰ ਭਾਈ ਕੇਸਰ ਸਿੰਘ 'ਛਿੱਬਰ' ਭੀ ਸਿੰਘਾਂ ਨੂੰ ਉਪਦੇਸ਼ ਕਰਦਾ ਲਿਖਦਾ ਇ:—

ਜਿਤਨਾ ਹੋਇ ਆਵੇ, ਤਿਤਨਾ 'ਗ੍ਰੰਥ ਸਾਹਿਬ' ਦੇ ਬਚਨ ਕਮਾਣੇ।
ਬਿਨਾਂ 'ਗ੍ਰੰਥ' ਕੋਈ ਹੋਰ ਨ ਜਾਣੇ।
'ਗ੍ਰੰਥ ਸਾਹਿਬ' ਹੈਨਿ ਦੁਇ ਸਕੇ ਭਾਈ।
ਇੱਕ ਹੈ 'ਵੱਡਾ', ਇੱਕ 'ਛੋਟਾ' ਕਹਾਈ॥੨੬੫

... ... ... ...

ਗੁਰੂ ਅਰਜੁਨ ਜੀ ਕੇ ਧਾਮ
'ਗ੍ਰੰਥ ਸਾਹਿਬ' ਜਨਮੁ ਹੈ ਧਾਰਾ।
ਦਾਇਆ ਸੀ ਭਾਈ ਗੁਰਦਾਸ
ਲਿਖਾਰਾ-ਖਿੜਾਵਣਹਾਰਾ॥ ੨੬੬
'ਛੋਟਾ ਗ੍ਰੰਥ ਜੀ' ਜਨਮੇ
ਦਸਵੇਂ ਪਾਤਿਸ਼ਾਹ ਕੇ ਧਾਮ।
ਸੰਮਤੁ ਸਤਾਰਾਂ ਸੈ ਪਚਵੰਜਾਹ;
ਬਹੁਤ ਖਿੜਾਵੇ-ਲਿਖਾਰੇ ਨਾਮ।
ਸਾਹਿਬ ਨੂੰ ਸੀ ਪਿਆਰਾ;
ਹੱਥੀਂ ਲਿਖਿਆ-ਖਿੜਾਇਆ।
ਸਿੱਖਾਂ ਕੀਤੀ ਅਰਦਾਸਿ:—
"ਜੀ! ਅਗਲੇ ਨਾਲਿ ਚਾਹੀਏ ਰਲਾਇਆ।੨੬੭

*ਪੁਰਾਤਨ ਲਿਖਤਾਂ ਵਿਚ, 'ਦਸਮ ਗ੍ਰੰਥ' ਦਾ ਆਮ ਪ੍ਰਸਿੱਧ ਨਾਮ 'ਬਿਚਿੱਤ੍ਰ ਨਾਟਕ' ਹੀ ਲਿਖਿਆ ਲਭਦਾ ਹੈ।



ਬਚਨ ਕੀਤਾ:" 'ਗ੍ਰੰਥ ਸਾਹਿਬ' ਹੈ ਉਹੁ;
ਏਹ ਅਸਾਡੀ ਹੈ ਖੇਡ!"
ਨਾਲ ਨ ਮਿਲਾਇਆ, ਆਹਾ ਪਿਆਰਾ;
ਕਉਨ ਜਾਣੇ ਭੇਦ !!
ਸੋ,ਦੋਨੋਂ ਗ੍ਰੰਥ ਭਾਈ,'ਗੁਰੁ 'ਕਰਿ ਜਾਨੋ !
ਵੱਡਾ ਹੈ 'ਟਿੱਕਾ ਗੁਰੂ',
ਗੁਟਕੇ ਪੋਥੀਆਂ ਪੁਤ੍ਰ-ਪੋਤ੍ਰੇ ਕਰਿ ਪਛਾਨੋ॥੨੬੮
ਇਨ੍ਹਾਂ ਸਭਨਾ ਆਖੀ ਹੈ ਇੱਕੋ ਗੱਲਿ।
ਸਿੱਖ ਸੋਈ, ਜੋ ਕਹੇ ਇਨ੍ਹਾਂ ਦੇ ਚੱਲਿ।...॥੨੬੯
(ਬੰਸਾਵਲੀ ਨਾਮਾ ਦਸਾਂ ਪਾਤਿਸ਼ਾਹੀ ਕਾ)

ਗੁਰੂ ਸਾਹਿਬ ਨੇ ਭਾਵੇਂ 'ਆਦਿ ਗ੍ਰੰਥ ਸਾਹਿਬ' ਤੇ ਆਪਣੇ ਰਚੇ 'ਗ੍ਰੰਥ ਜੀ' ਨੂੰ ਇੱਕ ਬੀੜ (ਜਿਲਦ) ਵਿਚ ਇਕੱਠੇ ਕਰਨਾ ਮੁਨਾਸਿਬ ਨਹੀਂ ਸੀ ਸਮਝਿਆ; ਪਰ ਉਨ੍ਹਾਂ ਦੇ ਹਜ਼ੂਰੀ ਗੁਰਸਿੱਖ ਭਾਈ ਮਨੀ ਸਿੰਘ 'ਸ਼ਹੀਦ' ਨੇ, ਸਾਰੀ ਹੀ ਗੁਰਬਾਣੀ ਨੂੰ, ਸਮਾਨ ਸਤਿਕਾਰ ਦੇਂਦਿਆਂ, ਕਰਤਾ-ਕਰਮ ਅਨੁਸਾਰ ਤਰਤੀਬ ਦੇ ਕੇ, ਇਕੱਠਿਆਂ ਕਰਨਾ ਜ਼ਰੂਰੀ ਸਮਝਿਆ। ਭਾਵੇਂ ਉਨ੍ਹਾਂ ਦੇ ਕੁਝ ਸਮਕਾਲੀ ਗੁਰਮੁਖ, ਭਾਈ ਸਾਹਿਬ ਦੇ ਖਿਆਲਾਂ ਨਾਲ ਸਹਿਮਤਿ ਨਾ ਹੋ ਸਕੇ; ਤਦ ਵੀ ਦੋਹਾਂ 'ਗ੍ਰੰਥ ਸਾਹਿਬਾਂ" ਨੂੰ ਧਰਮ-ਗ੍ਰੰਥ ਮੰਨ ਕੇ, ਹਰ ਪ੍ਰਕਾਰ ਸਤਿਕਾਰ ਜ਼ਰੂਰ ਕਰਦੇ ਰਹੇ। ਐਪਰ ਅਸੀਂ ਐਡੇ ਸੌੜ-ਨਜ਼ਰੀਏ ਤੇ ਖੁਸ਼ਕ ਫੈਲਸੂਫ ਬਣ ਰਹੇ ਹਾਂ, ਕਿ ਦਸਮੇਸ਼-ਉਪਦੇਸ਼ ਦਾ ਗ੍ਰਹਿਣ ਕਰਨਾ ਤਾਂ ਪਾਸੇ ਰਿਹਾ; ਸਾਹਿਬਾਂ ਦੇ ਰਚੇ ਗ੍ਰੰਥ ਦਾ ਦਰਸ਼ਨ-ਪਾਠ ਕਰਨਾਂ ਭੀ ਪਾਪ ਮੰਨ ਬੈਠੇ ਹਾਂ। ਅਫਸੋਸ !!

ਜੇ ਗੁਰੂ-ਪੰਥ ਦੇ ਮੁਖੀ ਵਿਦਵਾਨਾਂ ਨੂੰ ਦਸਮੇਸ਼ ਜੀ ਦੀ ਸਾਰੀ ਰਚਨਾ (ਬਾਣੀ) ਇੱਕ ਬੀੜ ਵਿਚ ਰੱਖਣੀ ਪਸੰਦ ਨਹੀਂ; ਤਾਂ ਨਾਂ ਸਹੀ; 'ਬਿਚਿੱਤ੍ਰ ਨਾਟਕ' ਤੇ 'ਗਿਆਨ ਪ੍ਰਬੋਧ' ਦੋਵੇਂ ਗ੍ਰੰਥ ਵੱਖੋ ਵੱਖਰੇ ਕਰਕੇ, ਦੋ ਸੈਂਚਿਆਂ ਵਿਚ ਪ੍ਰਕਾਸ਼ਤ ਕਰਨ ਦਾ ਫੈਸਲਾ ਕਰ ਲੈਣਾ ਚਾਹੀਦਾ ਇ। ਲੇਕਿਨ ਕੁਝ ਕੁ ਕਿੰਤੂਕਾਰਾਂ ਦੀ ਤਰਕ-ਵਿਤਰਕ ਤੋਂ ਘਬਰਾ ਕੇ, ਇਸ ਮਹਾਂ ਉੱਤਮ ਗ੍ਰੰਥ ਨੂੰ ਤ੍ਰਿਸਕਾਰ ਤੇ ਨਜ਼ਰੰਦਾਜ਼ੀ ਦਾ ਸ਼ਿਕਾਰ ਨਹੀਂ

ਬਣਨ ਦੇਣਾ ਚਾਹੀਦਾ। ਸਾਡਾ ਮੌਜੂਦਾ ਰਵੱਈਆ, ਨਿਰਾ ਆਪਣੇ ਧਰਮ-ਪਿਤਾ ਤੇ ਅੰਤਮ ਗੁਰ-ਅਵਤਾਰ ਦੀ ਨਿਰਾਦਰੀ ਦਾ ਸੂਚਕ ਹੀ ਨਹੀਂ, ਸਗੋਂ ਅਤਿਅੰਤ ਅਕ੍ਰਿਤਘਨਤਾ ਤੇ ਘੋਰ ਅਵੱਗਿਆ ਦਾ ਦਿਖਾਵਾ ਭੀ ਹੋਵੇਗਾ।

ਨੋਟ–ਇਹ ਲੇਖ,ਪਹਿਲੋਂ 'ਦਸਮ-ਗ੍ਰੰਥ-ਸ਼ਬਦਾਰਥ' ਦੀ 'ਭੂਮਕਾ' ਵਜੋਂ ਸਨ ੧੯੩੫-੬ ਵਿੱਚ ਲਿਖਿਆ ਗਿਆ ਸੀ। ਫਿਰ ਹੋਰ ਲੱਭੇ ਇਤਿਹਾਸਕ ਮਸਾਲੇ ਦੇ ਆਧਾਰ ਪੁਰ, ਕੁਝਕੁ ਵਾਧੇ ਨਾਲ ੧੮ ਐਪ੍ਰਿਲ ੧੯੪੮ ਨੂੰ 'ਸਿੱਖ ਹਿਸਟਰੀ ਸੋਸਾਇਟੀ' ਵੱਲੋਂ 'ਕਮਰਾ-ਲੈਕਚਰ' ਦੇ ਤੌਰ ਪੁਰ ਪੜ੍ਹਿਆ ਗਿਆ ਸੀ। ਸਰੋਤਿਆਂ ਤੇ ਪਾਠਕਾਂ ਨੇ ਬੜਾ ਪਸੰਦ ਕੀਤਾ ਸੀ; ਤੇ ਬੜੀਆਂ ਮੰਗਾਂ ਆ ਰਹੀਆਂ ਸਨ। ਇਸ ਲਈ ਹੁਣ ਤੱਕ ਹੋਰ ਪ੍ਰਾਪਤਿ ਹੋਈਆਂ ਅਹਮ ਤ੍ਵਾਰੀਖੀ ਲਿਖਤਾਂ ਦੇ ਬਲ-ਬੂੱਤੇ ਉਤੇ ਮੁਕੱਮਲ ਕਰਕੇ, ਵਿਚਾਰਵਾਨ ਸੱਜਨਾਂ ਦੀ ਵਿਚਾਰ ਗੋਚਰੇ ਕੀਤਾ ਜਾ ਰਿਹਾ ਹੈ।

੧੯

# ਸਿੱਖ ਹਿਸਟਰੀ ਸੋਸਾਇਟੀ ਤੇ ਉਸਦੇ ਪ੍ਰਕਾਸ਼ਨ

'ਸਿੱਖ ਹਿਸਟਰੀ ਸੋਸਾਇਟੀ' ਸੰਨ ੧੯੪੫ ਤੋਂ ਕਾਇਮ ਹੋਈ ਹੈ। ਇਸ ਦਾ ਮਨੋਰਥ ਇਸ ਦੇ ਨਾਮ ਤੋਂ ਪ੍ਰਗਟ ਹੈ। ਚੰਦਾ ਸੋਸਾਇਟੀ ਦਾ ੧੦) ਸਾਲ ਹੈ। ਅਰੁ ਸੋਸਾਇਟੀ ਵਲੋਂ ਤ੍ਰਿਮਾਹੀ ਰਸਾਲਾ 'ਇਤਿਹਾਸਕ ਪੱਤ੍ਰ' ਜਾਰੀ ਹੈ। ਜੋ ਮੈਂਬਰ ਸਾਹਿਬਾਨ ਨੂੰ ਮੁਫਤ ਭੇਜਿਆ ਜਾਂਦਾ ਹੈ। 'ਸੋਸਾਇਟੀ', ਪੁਰਾਤਨ ਤਾਰੀਖੀ ਮਸਾਲਾ, ਸ਼੍ਰੋਮਣੀ ਕਮੇਟੀ ਵਲੋਂ ਕਾਇਮ ਹੋਈ 'ਸਿੱਖ ਰੈਫਰੈਂਸ ਲਾਇਬ੍ਰੇਰੀ' ਵਿਚ ਇਕੱਠਿਆਂ ਕਰ ਰਹੀ ਹੈ। ਉਸ ਵਿਚੋਂ ਅਣਛਪੇ ਤੇ ਜ਼ਰੂਰੀ ਮਸਾਲੇ ਨੂੰ ਆਪਣੇ ਮੈਗਜ਼ੀਨ ਰਾਹੀਂ ਇਤਿਹਾਸ-ਪ੍ਰੇਮੀਆਂ ਤੱਕ ਪਹੁੰਚਾਣ ਦਾ ਉੱਦਮ ਭੀ ਕਰਦੀ ਹੈ। ਨਾਲੇ ਪੁਸਤਕਾਂ ਦੇ ਰੂਪ ਵਿੱਚ ਭੀ ਪ੍ਰਕਾਸ਼ਤ ਕਰ ਰਹੀ ਹੈ। 'ਸੋਸਾਇਟੀ' ਵੱਲੋਂ ਹੇਠ ਲਿਖੇ ਪੁਸਤਕ, 'ਸ਼੍ਰੋਮਣੀ ਗੁ: ਪ੍ਰ: ਕਮੇਟੀ' ਦੀ ਸਹਾਇਤਾ ਨਾਲ ਛਪ ਚੁਕੇ ਹਨ। ਮੈਂਬਰ ਸਾਹਿਬਾਨ ਇਹ ਪੁਸਤਕ, ਪੌਣੀ ਕੀਮਤ ਵਿਚ ਪ੍ਰਾਪਤ ਕਰ ਸਕਦੇ ਹਨ। ਕਤਾਬਾਂ ਦੀ ਕੀਮਤ ਲਾਗਤ ਮੂਜਬ ਹੀ ਰੱਖੀ ਗਈ ਹੈ।

੧–ਸਿੱਖ ਇਤਿਹਾਸਕ ਯਾਦਗਾਰਾਂ (ਪੰਜਾਬੀ)–ਭੇਟਾ ॥।)

੧੯੪੯ ਈ: ਵਿੱਚ ਦੀਪਮਾਲਾ ਦੇ ਮੌਕੇ 'ਸਿੱਖ ਐਜੂਕੇਸ਼ਨਲ ਕਾਨਫ੍ਰੰਸ' ਪਟਿਆਲੇ ਹੋਈ ਸੀ! ਉਸੇ ਮੌਕੇ ਕਿਲ੍ਹਾ ਮੁਬਾਰਕ ਵਿਚ ਸਿੱਖ ਇਤਿਹਾਸਕ ਯਾਦਗਾਰਾਂ ਦੀ ਪ੍ਰਦਰਸ਼ਨੀ ਦਾ ਪ੍ਰਬੰਧ ਭੀ ਕੀਤਾ ਗਿਆ ਸੀ। ਉਸ ਵਿਚ ਵਿਖਾਈਆਂ ਗਈਆਂ ਪੁਰਾਤਨ ਵਸਤਾਂ ਦਾ ਵਰਣਨ ਇਸ ਪੁਸਤਕ ਵਿਚ ਹੈ।

੨–ਗੁਰ ਪ੍ਰਣਾਲੀਆਂ (ਗੁਰਮੁਖੀ)–ਭੇਟਾ ੧॥)

ਜਿਤਨੀਆਂ ਕੁ ਲਿਖਤੀ ਗੁਰਪ੍ਰਣਾਲੀਆਂ 'ਸੋਸਾਇਟੀ' ਨੂੰ ਹੁਣ ਤੱਕ ਲੱਭ ਸਕੀਆਂ ਹਨ, ਸਾਰੀਆਂ ਇਕੱਠੀਆਂ ਇਸ ਪੁਸਤਕ ਵਿੱਚ ਛਾਪ ਦਿੱਤੀਆਂ ਗਈਆਂ ਹਨ।

